
ਨਵੰਬਰ ੧੯੮੪ ਵਿੱਚ ਦਿੱਲੀ ਦੇ ਸਿੱਖਾਂ ਦੇ ਕਤਲੇਆਮ ਬਾਰੇ ਮਨੁੱਖੀ ਅਧਿਕਾਰ ਸੰਗਠਨਾਂ ਦੀ ਰਿਪੋਰਟ
ਕਸੂਰਵਾਰ
ਕੌਣ ?

# ਸਮਰਪਤ

ਸਿੱਖ ਸੋਚ ਤੇ ਸੂਰਮਗਤੀ ਨਾਲ ਅਡੋਲ ਰਹਿਕੇ ਪਹਿਰਾ ਦੇਣ ਵਾਲੇ ਸ਼ਹੀਦਾਂ ਅਤੇ ਅਤਿਅੰਤ ਮੁਸੀਬਤਾਂ ਝੱਲ ਰਹੇ ਉਹਨਾਂ ਦੇ ਪਰਿਵਾਰਾਂ ਨੂੰ !

# ਲੇਖਕ ਦੀਆਂ ਹੋਰ ਰਚਨਾਵਾਂ

**ਕਿਤਾਬਾਂ**

ਧਰਮ ਦੇ ਨਾਂ ਤੇ........
ਪੌਰਾਣਕ ਕਥਾਵਾਂ ਦਾ ਅੰਤ
ਕਿਵੇਂ ਕੀਤਾ ਜਾ ਰਿਹੈ ਸਿੱਖਾਂ ਦਾ ਸਰਬਨਾਸ?
ਪੱਚੀ ਹਜਾਰ ਅਣਪਛਾਤੀਆਂ ਲਾਸ਼ਾਂ (ਛਪਾਈ ਅਧੀਨ)

**ਕਿਤਾਬਚੇ**

ਸਿੱਖ ਸਿਧਾਂਤ
ਸਤਿਗੁਰੂ ਅਰਜਨ ਦੇਵ ਜੀ
ਗੁਰਪੁਰਬ ਕਿਵੇਂ ਮਨਾਈਏ
ਮੈਨੂੰ ਸਿੱਖੀ ਤੇ ਮਾਣ ਹੈ
ਦਸਵੰਧ ਪ੍ਰੰਪਰਾ
ਸਭ ਤੇ ਵਡਾ ਸਤਿਗੁਰੂ ਨਾਨਕੁ
ਗਰੁੜ ਚੜੇ ਗੋਬਿੰਦ ਆਇਲਾ
ਮਾਲਾ ਦੀ ਕਰਾਮਾਤ
ਆਵਾਗਵਣ
ਦੋਸ਼ੀ ਕਉਣ ਹਨ?

**ਸੀ.ਡੀਜ਼**

ਸਿੱਖ ਸਿਧਾਂਤ (18 ਘੰਟੇ ਦੀ ਆਡੀਉ, mp3 ਕਥਾ)
ਇਤਿਹਾਸ ਬੋਲਦਾ ਹੈ (ਦਸ ਘੰਟੇ ਦੀ ਆਡੀਉ mp3 ਕਥਾ)
ਕੀ ਇਹ ਸਿੱਖਾਂ ਦੇ ਤਿਉਹਾਰ ਹਨ (ਦਸ ਘੰਟੇ ਦੀ ਆਡੀਉ, mp3 ਕਥਾ)
ਗੁਰ ਉਪਦੇਸ਼ ਕੀ ਹੈ (ਦਸ ਘੰਟੇ ਦੀ ਆਡੀਉ, mp3 ਕਥਾ)
ਅਰਦਾਸ ਕੀ ਹੈ (ਵੀਡੀਉ C.D. ਕਥਾ)
ਗੁਰੂ ਅਮਰਦਾਸ ਜੀ (ਵੀਡੀਉ C.D. ਕਥਾ)
ਸਿੱਖੀ 'ਤੇ ਮਾਣ (ਵੀਡੀਓ C.D. ਕਥਾ)
52 ਸਿਧਾਂਤਕ ਸ਼ਬਦਾਂ ਦੀ ਕਥਾ (24 ਘੰਟੇ MP3)

**ਖਿਮਾ ਯਾਚਨਾ**

ਮਿਤੀ 20/10/06 ਨੂੰ ਟਰਾਂਟੋ (ਕੈਨੇਡਾ) ਵਿਖੇ ਪ੍ਰੋ: ਦਰਸ਼ਨ ਸਿੰਘ ਜੀ, ਅਤੇ ਉਂਟਾਰੀਓ ਗੁਰਦਵਾਰਾ ਕੌਂਸਲ ਦੇ ਪ੍ਰਧਾਨ ਸ੍ਰ: ਹਰਬੰਸ ਸਿੰਘ ਜੰਡਾਲੀ ਨਾਲ ਕੀਤੇ ਗਏ ਇਕਰਾਰ ਮੁਤਾਬਕ ਇਸ ਐਡੀਸਨ ਵਿਚੋਂ ਕਠੋਰ ਸ਼ਬਦ ਕੱਢ ਦਿੱਤੇ ਗਏ ਹਨ। ਅਣਸੁਖਾਵੇਂ ਕਾਰਨਾਂ ਕਰਕੇ ਜਿਨਾ ਸੰਗਤਾਂ ਦੇ ਮਨਾ ਨੂੰ ਠੇਸ ਪਹੁੰਚੀ ਹੈ ਉਹਨਾਂ ਸਭ ਤੋਂ ਲੇਖਕ ਖਿਮਾ ਦੀ ਯਾਚਨਾ ਕਰਦਾ ਹੈ।

# ਕਿਤਾਬ ਪ੍ਰਾਪਤ ਕਰਨ ਲਈ ਪਤੇ

1. ਫਤਿਹ ਪਬਲੀਕੇਸ਼ਨਜ਼ ਵਿੱਦਆ ਨਗਰ, ਨੇੜੇ ਪੰਜਾਬੀ ਯੂਨੀਵਰਸਿਟੀ, ਪਟਿਆਲਾ (ਮੋ: 98144-55582)
2. ਲਾਹੌਰ ਬੁੱਕ ਸ਼ਾਪ, ਲਾਜਪਤ ਰਾਏ ਮਾਰਕੀਟ, ਲੁਧਿਆਣਾ (0161-2740738)
3. ਬਾਬਾ ਆਤਮਾ ਸਿੰਘ ਧਾਰਮਕ ਪੁਸਤਕ ਭੰਡਾਰ, ਗੁਰਦੁਆਰਾ ਸਿੰਘ ਸਭਾ, ਬਠਿੰਡਾ (0164-2215252)
4. ਕੇਹਰ ਸਿੰਘ ਚੰਡੀਗੜ੍ਹ (9815906213)
5. ਅਜਾਇਬ ਸਿੰਘ ਸੁਨਾਮ (94171-06555)
6. ਭਾਈ ਜੋਧ ਸਿੰਘ ਕਰਮਜੀਤ ਸਿੰਘ, ਅਦਾਲਤ ਬਜ਼ਾਰ, ਪਟਿਆਲਾ (0175-2216092)
7. ਪਰਮਿੰਦਰ ਸਿੰਘ (ਰਾਏਪੁਰ), ਵਿੱਦਿਆ ਨਗਰ, ਨੇੜੇ ਪੰਜਾਬੀ ਯੂਨੀਵਰਸਿਟੀ, ਪਟਿਆਲਾ (98144-13453)
8. ਸ੍ਰ. ਬਲਵਿੰਦਰ ਸਿੰਘ ਮਾਨਸਾ (01652-228911, 9872549105)

# ਮੁੱਖ ਬੰਧ

ਸੰਨ 1984 ਦੇ ਪਿਛਲੇ 6 ਮਹੀਨੇ ਸਿੱਖ ਪੰਥ ਲਈ ਕਾਫੀ ਮਹੱਤਤਾ ਰੱਖਦੇ ਹਨ। ਇਸ ਸਮੇਂ ਦੇ ਦੌਰਾਨ ਪੰਜਾਬ ਦੀਆਂ, ਰਾਜਧਾਨੀ, ਪੰਜਾਬੀ ਬੋਲਦੇ ਇਲਾਕੇ ਜਾਂ ਪਾਣੀ ਦੀਆਂ ਮੰਗਾਂ ਰੰਗ ਬਦਲ ਕੇ ਖਾਲਿਸਤਾਨ ਦੀ ਮੰਗ ਵਿਚ ਹੀ ਨਹੀਂ ਬਦਲ ਗਈਆਂ ਬਲਕਿ ਇਹ ਸਭ **'ਸਿੱਖਾਂ ਦੀ ਹੋਂਦ'** ਦੇ ਸਵਾਲ ਵਿਚ ਬਦਲ ਚੁੱਕੀਆਂ ਹਨ।

6 ਜੂਨ 1984 ਤੋਂ ਬਾਅਦ 31 ਅਕਤੂਬਰ ਤੋਂ ਲੈ ਕੇ 10 ਨਵੰਬਰ 1984 ਤੱਕ, ਦਿੱਲੀ ਅਤੇ ਹਿੰਦੂਸਤਾਨ ਦੇ ਹੋਰ ਵੱਡੇ ਸ਼ਹਿਰਾਂ ਵਿਚ, ਸਿੱਖਾਂ ਦਾ ਘਾਤਕ ਸ਼ਿਕਾਰ ਕੀਤਾ ਗਿਆ Who Are The Guilty? ਨਾਮ ਦੀ ਇਕ ਰੀਪੋਰਟ ਦਿੱਲੀ ਵਿਚ ਛਪੀ। ਇਸ ਦੇ ਲੇਖਕ ਹਨ **ਗੋਬਿੰਦਾ ਮਖੌਟੀ ਪ੍ਰਧਾਨ ਪੀਪਲਜ਼ ਯੂਨੀਅਨ-ਫਾਰ-ਡੈਮੋਕਰੈਟਿਕ ਰਾਈਟਜ਼, ਅਤੇ ਰਜਨੀ ਕੋਠਾਰੀ, ਪ੍ਰਧਾਨ ਪੀਪਲਜ਼ ਫਾਰ ਸਿਵਲ ਲਿਬਰਟੀਜ਼ ਦਿੱਲੀ।**

ਇਸ ਪੁਸਤਕ ਵਿਚ ਉਸ ਰੀਪੋਰਟ ਦਾ ਪੰਜਾਬੀ ਰੂਪਾਂਤਰ ਪੇਸ਼ ਕੀਤਾ ਜਾ ਰਿਹਾ ਹੈ। ਇਹ ਰੂਪਾਂਤਰ ਲਫਜ਼-ਬ-ਲਫਜ਼ ਨਹੀਂ ਹੈ। ਬਲਕਿ ਇਕ ਪੂਰੀ ਲਾਈਨ ਜਾਂ ਪੂਰੇ ਪਹਿਰੇ ਦੇ ਨਿਚੋੜ ਨੂੰ ਪੰਜਾਬੀ ਰੂਪ ਦਿੱਤਾ ਗਿਆ ਹੈ। ਇਸ ਰੂਪਾਂਤਰ ਦਾ ਮਕਸਦ ਇਨਸਾਫ ਪਸੰਦ ਲੋਕਾਂ ਨੂੰ ਪੂਰੀ ਜਾਣਕਾਰੀ ਦੇਣ ਤੋਂ ਇਲਾਵਾ ਹੋਰ ਕੁਝ ਨਹੀਂ ਹੈ।

ਇਸ ਪੁਸਤਕ ਦੇ ਦੂਸਰੇ ਹਿੱਸੇ ਵਿਚ ਇਹ ਦਰਸਾਣ ਦੀ ਕੋਸ਼ਿਸ਼ ਕੀਤੀ ਗਈ ਹੈ (ਸੰਖੇਪ ਰੂਪ ਵਿਚ) ਕਿ ਸਿੱਖਾਂ ਦੀ ਵਿਧਾਨਿਕ, ਜਮਹੂਰੀ ਅਤੇ ਹੱਕੀ ਮੰਗ, ਪੰਜਾਬੀ ਸੂਬੇ ਤੋਂ ਚੱਲ ਕੇ ਖਾਲਿਸਤਾਨ ਤੱਕ ਕਿਉਂ, ਕਿਸ ਤਰ੍ਹਾਂ ਦੇ ਕਦੋਂ ਪਹੁੰਚੀ। ਪੁਸਤਕ ਦੇ ਇਸ ਭਾਗ ਨੂੰ ਪੜ੍ਹਦੇ ਸੁਤੇ ਸਿੱਧ ਆਪ ਨੂੰ ਪਤਾ ਲੱਗ ਜਾਏਗਾ ਕਿ, ਇਸ ਵਿਚ ਕਿੱਥੋਂ ਕਿੱਥੋਂ ਅਤੇ ਕਿਸ ਤਰ੍ਹਾਂ ਹਵਾਲੇ ਇਕੱਠੇ ਕੀਤੇ ਗਏ ਹਨ। ਇਹ ਇਕ ਨਿਮਾਣੀ ਅਤੇ ਨਿਤਾਣੀ ਜਿਹੀ ਕੋਸ਼ਿਸ਼ ਹੈ। ਆਪ ਦਾ ਇਸ ਪੁਸਤਕ ਨੂੰ ਪੜ੍ਹ ਲੈਣਾ ਅਤੇ ਪੜ੍ਹ ਕੇ ਵਿਚਾਰਨਾ, ਲੇਖਕ ਲਈ ਹੌਸਲਾ ਭਰਪੂਰ ਹੋਏਗਾ।

ਸੰਗਤਾਂ ਦਾ ਦਾਸ:
ਕਰਤਾਰ ਸਿੰਘ ਬੈਂਸ, 819 ਵੈਸਟਰ ਸਟਰੀਟ
ਕੁਕਿਟਲਮ-ਬੀ.ਸੀ., (ਕੈਨੇਡਾ) V3J 6A1

# ਸਿੱਖ ਬਹਾਦਰਾਂ ਤੋਂ ਮਜ਼ਲੂਮਾਂ ਤੱਕ

**ਪ੍ਰੋ: ਇੰਦਰ ਸਿੰਘ ਘੱਗਾ**

ਪਰਉਪਕਾਰੀ ਬਾਬਾ ਨਾਨਕ ਜੀ ਨੇ, ਕੁੱਲ ਮਨੁੱਖਤਾ ਲਈ ਬਹੁਤ ਕੁਝ ਨਵਾਂ ਤੇ ਨਵੇਕਲਾ ਦਿੱਤਾ ਹੈ। ਜਿਨਾਂ ਨੇ ਸਤਿਗੁਰੂ ਦੇ ਵਿਚਾਰਾਂ ਨੂੰ ਪੜਿਆ ਅਤੇ ਸਮਝਿਆ ਹੈ, ਉਹਨਾਂ ਨੇ ਬਾਬਾ ਜੀ ਨੂੰ ਬਾਰ-ਬਾਰ ਸਿਜਦਾ ਕੀਤਾ ਹੈ। ਆਉਣ ਵਾਲੇ ਸਮੇਂ ਵਿਚ ਜਿਵੇਂ ਜਿਵੇਂ ਹੋਰ ਬੋਲੀਆਂ ਵਿਚ ਗੁਰਬਾਣੀ ਦਾ ਅਨੁਵਾਦ ਹੋਵੇਗਾ, ਲੋਕੀ ਗੁਰਬਾਣੀ ਦੇ ਸਰਬ ਕਲਿਆਣਕਾਰੀ ਗੁਣਾਂ ਨੂੰ ਸੁਣ, ਸਮਝ ਕੇ ਖਿੱਚੇ ਚਲੇ ਆਉਣਗੇ ਇਹ ਵਿਸ਼ਵਾਸ਼ ਹੈ।ਇਕ ਨਿਰੰਕਾਰ ਦੀ ਅਰਾਧਨਾ ਬਗੈਰ ਕਿਸੇ ਪਾਖੰਡ ਕਰਮ ਤੋਂ ਕਰ।ਪਰਮੇਸ਼ਰ ਕਿਧਰੇ ਸੱਤਵੇਂ ਅਕਾਸ਼ ਤੇ ਨਹੀਂ ਬੈਠਾ, ਤੁਹਾਡੇ ਹਿਰਦੇ ਵਿਚ ਹੈ, ਸਾਰੀ ਕਾਇਨਾਤ ਵਿਚ ਹੈ। ਰੱਬ ਨੂੰ ਯਾਦ ਕਰਨ ਵਾਸਤੇ ਕਿਸੇ ਵਿਚਲੇ (ਪੀਰ ਬ੍ਰਾਹਮਣ ਜਾਂ ਭਾਈ) ਦੀ ਲੋੜ ਨਹੀਂ ਹੈ। ਤੁਸੀਂ ਖੁਦ ਸਿੱਧੇ ਰੱਬ ਨੂੰ ਪਾਉਣ ਦੇ ਅਧਿਕਾਰੀ ਹੋ। ਇਨਸਾਨਾਂ ਵਿਚ ਵੰਡੀਆਂ ਪਾਉਣੀਆਂ, ਊਚ-ਨੀਚ ਮੰਨਣਾ, ਜਾਤ ਪਾਤ ਨੂੰ ਪਰਵਾਨ ਕਰਨਾ, ਮਨੁੱਖਤਾ ਲਈ ਵੱਡਾ ਅਪਰਾਧ ਹੈ। ਸਾਰੇ ਵਿਅਕਤੀ ਲੰਗਰ (ਖਾਣਾ) ਇਕੱਠੇ ਖਾਉਗੇ, ਬਿਨਾਂ ਗਿਲਾਨੀ ਤੋਂ । ਧਰਮਸਾਲ (ਗੁਰਦੁਆਰਾ) ਵਿਚ ਇਕੱਠੇ ਬੈਠਕੇ ਧਰਮ ਉਪਦੇਸ਼ ਸੁਣੋਗੇ। ਏਕਤਾ ਦੇ ਸੂਤਰ ਵਿਚ ਪਰੋਏ ਜਾ ਕੇ, ਤਾਕਤਵਰ ਬਣ ਜਾਉਗੇ। ਤਾਕਤ ਦੀ ਸੁਯੋਗ ਵਰਤੋਂ ਕਰਨੀ ਸਿੱਖ ਕੇ ਲੋੜ ਪੈਣ ਤੇ ਹਥਿਆਰਬੰਦ ਸਿਪਾਹੀ ਬਣ ਜਾਉਗੇ। ਜੇ ਤੁਹਾਡੇ ਸਵੈਮਾਣ ਨੂੰ ਆਂਚ ਆਵੇ, ਜੇ ਜਾਨ ਮਾਲ ਨੂੰ ਖਤਰਾ ਹੋਵੇ। ਜੇ ਦੇਸ਼ ਦੀ ਗੁਲਾਮੀ ਕੱਟਣੀ ਹੋਵੇ, ਜੇ ਪਾਖੰਡੀ ਧਾਰਮਕ ਲੋਕਾਂ ਨੂੰ ਰਾਹ ਸਿਰ ਲਿਆਣਾ ਹੋਵੇ। ਜੇ ਇਨਸਾਨੀਅਤ ਦੇ ਦੁਸ਼ਮਣਾਂ ਨੂੰ ਪਾਪ ਕਰਮਾਂ ਤੋਂ ਮੋੜਨਾ ਹੋਵੇ, ਤਾਂ ਤੁਸੀਂ ਹਥਿਆਰਾਂ ਦੀ ਸੁਯੋਗ ਵਰਤੋਂ ਕਰ ਸਕਦੇ ਹੋ। ਵਿਕਾਰਾਂ ਤ੍ਰੋ ਨਸ਼ਿਆਂ ਤੋਂ ਸਦਾ ਬਚ ਕੇ ਰਹਿਣਾ ਹੈ। ਕਿਰਤ ਕਰਨੀ, ਵੰਡ ਕੇ ਛਕਣਾ ਤੇ ਨਾਮ ਜਪਣਾ। ਇਹ ਤਿੰਨੇ ਅਸੂਲ ਸਿੱਖਾਂ ਦੀ ਜਿੰਦਗੀ ਦੇ ਥੰਮ ਹੋਣਗੇ ”.....। ਅਜਿਹੇ ਕੁਝ ਨਿਅਮ ਬਖਸ ਕੇ ਸਤਿਗੁਰੂ ਜੀ ਨੇ ਸਿੱਖ ਕੌਮ ਦੀ ਸਿਰਜਣਾ ਕਰ ਦਿੱਤੀ।

ਜਿਸ ਤਰ੍ਹਾਂ ਦੇ ਮਾਹੌਲ ਵਿਚ ਕੋਈ ਇਨਸਾਨ ਜਦੋਂ ਜਨਮ ਲੈਂਦਾ ਹੈ, ਉਸੇ

ਬਣਤਰ ਅਨੁਸਾਰ ਉਸ ਦੇ ਮਨ ਦੀ ਘਾੜਤ ਘੜੀ ਜਾਂਦੀ ਹੈ। ਉਸਨੂੰ ਇਹ ਅਹਿਸਾਸ ਹੀ ਨਹੀਂ ਹੁੰਦਾ ਕਿ ਮੈਂ ਜੋ ਕੁਝ ਕਰ ਰਿਹਾ ਹਾਂ, ਇਸ ਵਿਚ ਕਿੰਨਾ ਗਲਤ ਹੈ ਤੇ ਕਿੰਨਾ ਠੀਕ ਹੈ। ਚੱਲ ਰਹੇ ਉਸ ਪ੍ਰਬੰਧ ਨੂੰ ਬਰਕਰਾਰ ਰੱਖਣ ਵਾਸਤੇ, ਹਾਕਮ ਧਿਰ ਬੇ ਰਹਿਮ ਸਰਕਾਰੀ ਤਾਕਤ ਨਾਲ ਖ਼ੂਨ ਦੀਆਂ ਨਦੀਆਂ ਬਹਾ ਸਕਦੀ ਹੈ। ਇਨਸਾਨੀਅਤ ਨੂੰ ਕੁਚਲਣ ਵਾਲੇ, ਕੈਦਖਾਨਿਆਂ ਵਿਚ ਸੜ ਮਰਨ ਵਾਲੇ, ਭਾਰੀ ਜ਼ੁਰਮਾਨੇ ਭਰਨ ਵਾਲੇ, ਕਾਨੂੰਨ ਬਣਾ ਸਕਦੀ ਹੈ। ਜਾਇਦਾਤ ਖੋਹ ਲੈਣੀ, ਅਣਪੜ ਰੱਖਣਾ, ਹਰ ਖੇ ਤਰ ਵਿਚ ਨਿਮਾਣੇ, ਨਿਤਾਣੇ, ਬਣਾ ਧਰਨਾ, ਸਰਕਾਰੀ ਸ਼ਕਤੀ ਰਾਹੀ ਕੋਈ ਔਖਾ ਨਹੀਂ। **"ਤਕੜਾ ਮਾਰੇ ਪਰ ਰੋਣ ਨਾ ਦੇਵੇ"** ਵਾਲੀ ਅਵਸਥਾ ਆਲੇ ਦੁਆਲੇ ਵਾਪਰਦੀ ਅੱਜ ਭੀ ਵੇਖ ਸਕਦੇ ਹਾਂ। ਜਾਲਮ ਰਾਜਨੀਤੀ ਦਾ ਸੰਦ, (ਹੱਥ ਠੋਕਾ) ਜਦੋਂ "ਧਰਮ" ਮੁਖੀ ਬਣ ਜਾਣ। ਸਰਕਾਰ ਦੇ ਖ਼ੂਨੀ ਕਾਰਿਆਂ ਨੂੰ ਵਿੰਗੇ ਟੇਢੇ ਤਰੀਕੇ ਵਰਤ ਕੇ ਸਹੀ ਠਹਿਰਾਣ। ਆਮ ਜੰਤਾ ਨੂੰ ਹਕੂਮਤੀ ਜ਼ੁਲਮਾਂ ਵਿਰੁਧ ਲਾਮ ਬੰਦੀ ਤੋਂ ਰੋਕ ਕੇ, ਇਸ ਵਿਦਰੋਹ ਨੂੰ ਘੋਰ ਪਾਪ ਗਰਦਾਨਣ। ਰਾਜ ਕਰ ਰਹੀ ਧਿਰ ਨੂੰ ਧਰਮ ਅਸਥਾਨਾਂ ਵਿਚ ਸਨਮਾਨਤ ਕਰਨ। ਸ਼ੈਤਾਨੀ ਸੋਚ ਵਾਲੇ **"ਮਾਣਸ ਖਾਣੇ"** ਰਾਜਨੀਤਕਾਂ ਨੂੰ ਪਰਉਪਕਾਰੀ, ਇਨਸਾਫ ਪਸੰਦ ਤੇ ਭਗਵਾਨ ਦਾ ਅਵਤਾਰ ਹੋਣ ਦਾ, ਧਰਮ ਮੰਦਰਾਂ (ਧਰਮ ਸਥਾਨਾਂ) ਵਿਚੋਂ ਫੁਰਮਾਨ ਜਾਰੀ ਕਰਨ ਲਗ ਪੈਣ। ਅਜਿਹੇ ਹਾਲਾਤ ਵਿਚ ਆਮ ਇਨਸਾਨ ਦੀ ਸੋਚ ਖੁੰਢੀ ਹੋ ਜਾਂਦੀ ਹੈ। ਜਾਲਮ ਰਾਜ ਜਾਂ ਪਾਪੀ ਧਰਮਮੁਖੀਆਂ (ਅਖੌਤੀ ਧਰਮੀ) ਦੇ ਗੱਠਜੋੜ ਦੇ ਵਿਰੁਧ ਕਿਸੇ ਵੱਡੀ ਬਗਾਵਤ ਦੀ ਸੰਭਾਵਨਾ ਮਰ ਮੁੱਕ ਜਾਂਦੀ ਹੈ। ਅਣਖ ਗੈਰਤ ਜਾਂ ਸਵੈਮਾਣ ਵਰਗੀਆਂ ਗੱਲਾਂ ਦਿਮਾਗ ਵਿਚੋਂ ਉਡ ਪੁਡ ਜਾਂਦੀਆਂ ਹਨ। ਨਿੱਜੀ ਗੁਲਾਮੀ ਤੋਂ ਲੈ ਕੇ, ਦੇਸ਼ ਦੀ ਵੱਡੀ ਗੁਲਾਮੀ ਤਕ, ਸਭ ਕੁਝ **"ਕਿਸਮਤ"** ਵਿਚ ਲਿਖਿਆ ਪ੍ਰਤੀਤ ਹੋਣ ਲਗ ਪੈਂਦਾ ਹੈ। ਆਪਣੀ ਨੂੰਹ, ਧੀ ਦੀ ਇੱਜ਼ਤ ਤੋਂ ਲੈ ਕੇ ਸਮੁੱਚੇ ਦੇਸ਼ ਦੀਆਂ ਧੀਆਂ ਨੂੰ, ਭਾਵੇਂ ਕੋਈ ਭੇਡਾਂ ਵਾਂਗ ਹਿੱਕ ਕੇ ਲੈ ਜਾਵੇ, ਇਹ ਭੀ ਰੱਬੀ ਰਜ਼ਾ ਹੀ ਮਹਿਸੂਸ ਹੁੰਦੀ ਹੈ। ਨੌਜਵਾਨ ਇਨਕਲਾਬੀ ਜਜ਼ਬਾ ਤਿਆਗ ਕੇ, ਸਾਧ ਸੰਤ ਬਣਨ ਨੂੰ ਪਹਿਲ ਦੇਣ ਲਗ ਪੈਂਦੇ ਹਨ। ਸਮਾਜ ਦਾ ਵਡੇਰਾ ਤਬਕਾ **"ਨਾਮ ਸਿਮਰਨ"** ਨੂੰ ਮੰਤਰ ਵਿਧੀ ਵਾਂਗ ਬਾਰ ਬਾਰ ਰਟਣ ਕਰਕੇ, ਮੁਕਤੀ ਲੋਚਦਾ ਹੈ। ਹਿੰਮਤ ਹੋਸ ਤੇ ਸਿਆਣਪ ਨੂੰ ਅਲਵਿਦਾ ਆਖ ਕੇ **"ਸਰਬਰੋਗ ਕਾ ਅਉਖਧ ਨਾਮ"** ਮੰਨ ਕੇ, ਅਗਿਆਨਤਾ ਵਿਚ ਗਰਕ ਹੋ ਜਾਂਦਾ ਹੈ। ਜ਼ਿੰਦਗੀ ਬੇ ਰਸ, ਬੇ ਰੰਗ ਅਤੇ ਬੇ ਤਰਤੀਬੀ ਵਿਚ ਡਿਕੋਡੋਲੇ ਖਾਂਦੀ ਦਮ

ਤੋੜ ਦਿੰਦੀ ਹੈ।

ਅਜਿਹੇ ਅੰਧਕਾਰ ਮਈ ਸਮੇਂ ਵਿਚ ਅਕਾਲ ਪੁਰਖ ਨੇ ਰਹਿਮਤ ਕਰਕੇ, ਸਤਿਗੁਰੂ ਨਾਨਕ ਸਾਹਿਬ ਜੀ ਨੂੰ, ਧਰਤੀ ਤੇ ਭੇਜਿਆ। ਉਹਨਾਂ ਨੇ ਛਟੀ ਉਮਰ ਵਿਚ ਹੀ ਵੱਡੇ ਕਾਰਜ ਆਰੰਭ ਦਿੱਤੇ। ਭਾਰਤੀ ਧਰਮਾਂ ਬਾਰ ਗਹਿਰਾਈ ਨਾਲ ਪੜਿਆ ਵਿਚਾਰਿਆ। ਰਾਜਨੀਤੀ ਦੀ ਪਰਖ ਪੜਚੋਲ ਕੀਤੀ। ਧਰਮ ਅਸਥਾਨਾ ਵਿਚ ਵਰਤਾਏ ਜਾ ਰਹੇ **"ਧਰਮ"** ਨੂੰ ਸਮਝਿਆ।**"ਧਰਮ ਮੁਖੀਆਂ"** ਦੀ ਤਰਜੇ ਜ਼ਿੰਦਗੀ ਦੀ ਪੁਣ ਛਾਣ ਕੀਤੀ। ਅਗਿਆਨਤਾ ਵਿਚ ਡੁੱਬੇ ਸਮਾਜ ਦੀ ਦੁਰਦਸਾ ਮਹਿਸੂਸ ਕੀਤੀ। ਚਾਰੇ ਬੰਨੇ ਅੰਧਕਾਰ ਤੋਂ ਸਿਵਾਏ ਹੋਰ ਕੁਝ ਨਹੀਂ ਦਿਸਦਾ ਸੀ। ਅਜਿਹੀ ਹਾਲਤ ਵਿਚ ਸੁਧਾਰ ਕਰਨਾ, ਅਤੀ ਬਿਖਮ ਕਾਰਜ ਸੀ। ਬਿਨਾਂ ਮਾਇਕ ਸਾਧਨਾਂ ਦੇ, ਬਗੈਰ ਰਾਜਸੀ ਤਾਕਤ ਦੇ, ਬਿਨਾਂ ਧਾਰਮਕ ਸਰਪ੍ਰਸਤੀ ਦੇ, ਭਰਮਾਂ ਵਿਚ ਗ੍ਰਸੇ, ਪਸੂਆਂ ਵਰਗੇ ਲੋਕਾਂ ਵਿਚ ਕੰਮ ਕਰਨਾ ਪੈਣਾ ਸੀ। ਕੰਮ ਸ਼ੁਰੂ ਹੁੰਦਿਆਂ ਹੀ ਸਾਰਿਆਂ ਵਲੋਂ ਦੁਸਮਣੀ ਦੀ ਹੱਦ ਤਕ, ਵਿਰੋਧ ਕਰਨ ਦੀ ਪੂਰੀ ਸੰਭਾਵਨਾ ਸੀ। ਅਜਿਹੇ ਨਾਖੁਸ਼ਗਵਾਰ ਹਾਲਾਤ ਵਿਚ, ਕੰਮ ਆਰੰਭ ਦਿੱਤਾ। ਜਿਧਰ ਧਿਆਨ ਗਿਆ ਜ਼ੁਲਮ, ਬੇਈਮਾਨੀ, ਪਾਖੰਡ ਤੇ ਕਾਇਰਤਾ ਹੀ ਨਜ਼ਰ ਆਈ। ਸਤਿਗੁਰੂ ਜੀ ਨੇ ਬਿਨਾਂ ਕਿਸੇ ਲਿਹਾਜ਼ ਦੇ ਰਾਜਨੀਤਕ ਲੋਕਾਂ ਨੂੰ ਵੰਗਾਰਿਆ–

**ਰਾਜੇ ਸੀਹ ਮੁਕਦਮ ਕੁਤੇ।। ਜਾਇ ਜਗਾਇਨਿ ਬੈਠੇ ਸੁਤੇ।।**
**ਚਾਕਰ ਨਹਦਾ ਪਾਇਨਿ ਘਾਉ।। ਰਤੁ ਪਿਤੁ ਕੁਤਿਹੋ ਚਟਿ ਜਾਹੁ।।** (1288)

ਗੁਰੂ ਨਾਨਕ ਸਾਹਿਬ ਜੀ ਨੇ, ਧਰਮ ਮੁਖੀ ਬ੍ਰਾਹਮਣ, ਜੋਗੀ ਤੇ ਕਾਜ਼ੀ ਮੁੱਲਾਂ ਨੂੰ ਭੀ ਖਰੀਆਂ ਖਰੀਆਂ ਕਹਿਣ ਤੋਂ ਸੰਕੋਚ ਨਹੀਂ ਕੀਤਾ। ਆਮ ਪਰਜਾ ਨੂੰ ਭੀ ਹਲੂਣ ਕੇ ਜਗਾਉਣ ਦੀ ਕੋਸ਼ਿਸ਼ ਕੀਤੀ।

ਜਦੋਂ ਸਦੀਆਂ ਦੀ ਗੁਲਾਮੀ ਸਹੀ ਹੋਵੇ ਤਾਂ ਮਨੁਖ ਉਸ ਗੁਲਾਮੀ ਨੂੰ ਮਨੋ ਪ੍ਰਵਾਨ ਕਰਕੇ ਆਪਣੀ **"ਹੋਣੀ"** ਪ੍ਰਵਾਨ ਕਰ ਲੈਂਦਾ ਹੈ। ਉਮਰ ਕੈਦ ਕੱਟ ਰਹੇ ਕੈਦੀਆਂ ਵਿਚੋਂ ਬਹੁਤ ਸਾਰੇ ਜੇਹਲ ਵਿਚੋਂ ਬਾਹਰ ਆ ਕੇ ਆਮ ਜ਼ਿੰਦਗੀ ਜਿਉਣ ਵਿਚ ਆਖ ਮਹਿਸੂਸ ਕਰਦੇ ਹਨ। ਉਹਨਾਂ ਲਈ ਜੇਹਲ ਹੀ "ਘਰ" ਬਣ ਜਾਂਦੀ ਹੈ। ਉਚੀਆਂ ਦੀਵਾਰਾਂ ਅੰਦਰ ਬੰਦ ਰਹਿਣਾ ਸੁਰੱਖਿਅਤ ਲਗਦਾ ਹੈ। ਅੰਧੇਰਾ ਪੂਜਾ ਲੋਕਾਂ ਨੂੰ ਆਪਣਾ ਪਾਖੰਡ ਜਾਲ ਹੀ ਅਸਲੀ ਧਰਮ ਪ੍ਰਤੀਤ ਹੋਣ ਲਗਦਾ ਹੈ। ਉਹਨਾਂ ਨੂੰ ਅਗਰ ਕੋਈ ਸੁਧਾਰਨ ਦਾ ਜਤਨ ਕਰੇ, ਤਾਂ ਉਹਨਾਂ ਵਲੋਂ "ਧਰਮ ਤੇ ਹਮਲਾ" ਦਾ

ਸ਼ੋਰ ਮਚਾਇਆ ਜਾਂਦਾ ਹੈ। ਹਾਕਮ ਧਿਰ ਨੂੰ ਅਗਰ ਕੋਈ ਰੋਕੇ ਟੋਕੇ, ਇਨਸਾਫ ਦੀ ਦੁਹਾਈ ਦੇਵੇ, ਤਾਂ ਰਾਜ ਵਿਰੁਧ ਬਗਾਵਤ ਦੀ ਬੋ ਆਵੇਗੀ। ਆਪਣੀ ਐਸ਼ ਪ੍ਰਸਤੀ ਵਿਚ, ਰਾਜਸੀ ਲੋਕ ਤੇ ਪੁਜਾਰੀ ਟੋਲਾ ਕਦੀ ਦਖਲ ਬਰਦਾਸਤ ਨਹੀਂ ਕਰਦਾ।

ਗੁਰੂ ਨਾਨਕ ਸਾਹਿਬ ਜੀ ਨੇ ਸਾਰੇ ਥਾਈਂ ਸਖਤ ਮੁਖਾਲਫਤ ਕੀਤੀ। ਲੋਕਾਂ ਨੂੰ ਜਾਗ੍ਰਤ ਤੇ ਲਾਮਬੰਦ ਕੀਤਾ। ਪੁਜਾਰੀ ਘਬਰਾਏ, ਹਕੂਮਤ ਪ੍ਰੇਸਾਨ ਹੋਈ। ਇਸ ਟਕਰਾਉ ਕਾਰਨ ਪੁਜਾਰੀਆਂ ਅਤੇ ਰਾਜਸ਼ਕਤੀ ਨੇ, ਗੁਰੂ ਅਰਜੁਣ ਸਾਹਿਬ ਨੂੰ ਸ਼ਹੀਦ ਕਰ ਦਿੱਤਾ। ਛੇਵੇਂ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਇਸੇ ਲਈ ਕਿਰਪਾਨ ਹੱਥ ਵਿਚ ਫੜ ਕੇ, ਸਿੱਖ ਸੂਰਮਿਆਂ ਸਮੇਤ ਜੰਗ ਵਿਚ ਉਤਰਨਾ ਪਿਆ। ਨੌਵੇਂ ਦਸਵੇਂ ਪਾਤਿਸਾਹ ਦੇ ਕਾਰਨਾਮੇ ਕਿਸੇ ਤੋਂ ਭੁਲੇ ਨਹੀਂ ਹਨ। ਇਸ ਰਾਜਸੀ ਅਤੇ ਧਾਰਮਕ ਗੱਠਜੋੜ ਵਲੋਂ ਲੋਕਾਂ ਦਾ ਖੂਨ ਡੀਕਾਂ ਲਾ ਕੇ ਪੀਤਾ ਜਾ ਰਿਹਾ ਸੀ। ਸਦੀਆਂ ਦੇ ਸਥਾਪਤ ਗਠਜੋੜ ਨੂੰ ਤੋੜ ਕੇ, ਪੂਰਨ ਆਜ਼ਾਦੀ ਤੇ ਪੂਰਨ ਸਵੈਮਾਣ ਵਾਸਤੇ, ਅਗੋਂ ਸਿੰਘ ਜੋਧੇ ਮੈ ਡਫਦਾਨ ਵਿਚ ਗਰਜਦੇ ਰਹੇ। ਆਪਣੀ ਸਿਆਣਪ, ਸੂਰਮਗਤੀ, ਗੁਰਬਾਣੀ ਦਾ ਗਿਆਨ ਪ੍ਰਾਪਤ ਕਰਕੇ, ਸਿੱਖਾਂ ਨੇ ਆਪਣਾ ਸੁਤੰਤਰ ਰਾਜ ਸਥਾਪਤ ਕਰ ਲਿਆ। ਜਿਥੇ ਸ਼ਾਹ ਮੁਹੰਮਦ ਮੁਤਾਬਕ

**"ਸੁਖੀ ਵਸਣ ਹਿੰਦੂ ਮੁਸਲਮਾਨ ਦੋਵੇ, ਅੱਜ ਦੋਵਾਂ ਦੇ ਉਤੇ ਆਫਾਤ ਆਈ।"**

ਪਹਿਲਾਂ ਮੁਗਲਾਂ ਦੀ ਗੁਲਾਮੀ, ਗਲੋਂ ਲਾਹੁਣ ਲਈ ਅਣਗਿਣਤ, ਕੁਰਬਾਨੀਆਂ ਕੀਤੀਆਂ। ਫਿਰ ਅੰਗ੍ਰਜ਼ਾਂ ਤੋਂ ਆਜ਼ਾਦੀ ਲੈਣ ਵਾਸਤੇ ਮੋਹਰੀ ਹੋ ਕੇ, ਸਿੱਖ ਬਹਾਰਦ ਲੜੇ। ਸੰਨ 1947 ਵਿਚ ਹਿੰਦ-ਪਾਕਿ ਨਾਮੀ ਦੋ ਦੇਸ਼ ਤਾਂ ਬਣ ਗਏ, ਪਰ ਸਿੱਖ ਪੂਰੀ ਤਰ੍ਹਾਂ ਲੁਟੇ ਪੁੱਟੇ ਗਏ। ਇਸ ਅਖੌਤੀ ਆਜ਼ਾਦੀ ਵਿਚ ਦਸ ਲੱਖ ਮਨੁਖੀ ਜ਼ਿੰਦਗੀਆਂ ਘੱਟੇ ਰੁਲ ਗਈਆਂ। ਲਗਪਗ ਸੱਠ ਲੱਖ ਲੋਕ ਘਰੋਂ ਬੇ ਘਰ ਹੋ ਗਏ। ਲੱਖਾਂ ਔਰਤਾਂ ਦੀ ਬੇਪਤੀ ਕੀਤੀ ਗਈ। ਖਰਬਾਂ ਦੀ ਜਾਇਦਾਤ ਤਬਾਹ ਹੋ ਗਈ। ਉਜੜੇ ਹਿੰਦੂਆਂ ਨੂੰ ਸਾਂਭਣ ਲਈ ਹਿੰਦੂ ਸਰਕਾਰ ਸੀ। ਉਜੜੇ ਮੋਮਨਾਂ ਨੂੰ ਬਸਾਉਣ ਲਈ, ਮੁਸਲਮਾਨਾਂ ਦਾ ਆਪਣਾ ਦੇਸ ਪਾਕਿਸਤਾਨ ਸੀ। ਸਿੱਖਾਂ ਕੋਲ ਨੀਲਾ ਅੰਬਰ ਸੀ। ਹਉਕੇ ਹੰਝੂ ਤੇ ਪਛਤਾਵਾ ਸੀ। ਉਹਨਾਂ ਨੂੰ ਪਤਾ ਹੀ ਨਹੀਂ ਲਗ ਰਿਹਾ ਸੀ ਕਿ ਇਹ ਕੀ ਭਾਣਾ ਵਾਪਰ ਗਿਆ? ਮਾਸਟਰ ਤਾਰਾ ਸਿੰਘ ਬਲਦੇਵ ਸਿੰਘ ਤੇ ਗੋਪਾਲ ਸਿੰਘ ਦਰਦੀ ਵਰਗਿਆ ਨੇ, ਸਿੱਖਾਂ ਦਾ ਬੇੜਾ ਮੰਝ ਧਾਰ ਵਿਚ ਡੋਬ ਦਿੱਤਾ। ਖੁਦ "ਹਿੰਦੂ ਬੇੜੇ" ਵਿਚ ਸਵਾਰ ਹੋ ਗਏ।

ਸੰਨ 1947 ਤੋਂ ਪਹਿਲਾਂ ਦੇਸ ਨੂੰ ਆਜ਼ਾਦ ਕਰਾਉਣ ਦੇ ਬਹਾਨੇ ਸਿੱਖਾਂ ਵਰਗੀ ਸੇਰਾਂ ਦੀ ਕੌਮ ਨੂੰ ਹੱਲਾਸ਼ੇਰੀ ਦੇ ਕੇ ਅੰਗ੍ਰੇਜ਼ਾਂ ਨਾਲ ਲੜਨ ਮਰਨ ਤੇ ਜੇਹਲਾਂ ਵਿਚ ਸੜਨ ਲਈ, ਉਕਸਾਇਆ ਗਿਆ। ਪਹਿਲਾ ਗੋਰਿਆਂ ਦੀ ਫੌਜ਼ ਵਿਚ ਭਰਤੀ ਹੋ ਕੇ, ਸਿੱਖ ਜਾਨਾਂ ਵਾਰਦੇ ਰਹੇ। ਰਾਜ ਫਿਰੰਗੀ ਦਾ ਮਜਬੂਤ ਹੁੰਦਾ ਰਿਹਾ। ਸਿੱਖਾਂ ਕੋਲ ਅਜਿਹਾ ਲੀਡਰ ਸਾਇਦ ਕੋਈ ਨਹੀਂ ਸੀ, ਜੋ ਇਹ ਸਮਝ ਸਕਦਾ ਕਿ ਇਕ ਵਾਰੀਜੇ ਰਾਜ ਚਲਾ ਹੀ ਗਿਆ ਹੈ ਤਾਂ ਦੁਬਾਰਾ ਲਿਆ ਭੀ ਜਾ ਸਕਦਾ ਹੈ। ਜਿੰਨੀਆਂ ਜੰਗਾਂ ਸਿੱਖਾਂ ਨੇ ਅੰਗ੍ਰੇਜ਼ਾਂ ਵਾਸਤੇ ਲੜੀਆਂ ਹਨ, ਜਿੰਨੇ ਸਿਪਾਹੀ ਇਹਨਾਂ ਲੜਾਈਆਂ ਵਿਚ ਮਰੇ ਹਨੇ। ਜੇ ਕੋਈ ਨੀਤੀਵਾਨ ਹੁੰਦਾ ਤਾਂ ਇਸ ਤੋਂ ਘਟ ਜਾਨੀ ਮਾਲੀ ਨੁਕਸਾਨ ਨਾਲ, ਆਪਣੇ ਵਾਸਤੇ ਕੁਝ ਪ੍ਰਾਪਤ ਕੀਤਾ ਜਾ ਸਕਦਾ ਸੀ। **"ਮਰੇ ਸਿੱਖ ਝੰਡਾ ਉਚਾ ਹੋਵੇ ਯੂਨੀਅਨ ਜੈੱਕ"।** ਆਜ਼ਾਦ ਹਿੰਦ ਫੌਜ਼ ਅਸਲ ਵਿਚ ਜਨਰਲ ਮੋਹਣ ਸਿੰਘ ਨੇ ਖੜੀ ਕੀਤੀ ਸੀ। ਕਾਫੀ ਸਮੇਂ ਮਗਰੋਂ ਸੁਭਾਸ਼ ਚੰਦਰ ਬੋਸ ਇਹਨਾਂ ਨਾਲ ਆ ਕੇ ਰਲਿਆ ਸੀ। ਇਸ ਬਾਗੀ ਫੌਜ਼ ਵਿਚ ਸਭ ਤੋਂ ਜ਼ਿਆਦਾ ਗਿਣਤੀ ਸਿੱਖਾਂ ਦੀ ਸੀ। ਜਨਰਲ ਮੋਹਣ ਸਿੰਘ ਕਿਉਂਕਿ ਰਾਜਸੀ ਪਿਛੋਕੜ ਵਾਲਾ ਨਹੀਂ ਸੀ। ਅਜਿਹੇ ਵੱਡੇ ਅੰਦੋਲਣ ਵਾਸਤੇ ਰਾਜਸੀ ਪਿਛੋਕੜ ਹੋਣਾ ਭੀ ਜ਼ਰੂਰੀ ਹੁੰਦਾ ਹੈ, ਤਾਂ ਕਿ ਫੌਜ਼ ਤੋਂ ਬਿਨਾਂ ਬਾਹਰ ਦੇ ਲੋਕਾਂ ਦਾ ਸਮਰਥਨ ਪ੍ਰਾਪਤ ਕੀਤਾ ਜਾ ਸਕੇ।

ਇਸ ਤੋਂ ਬਿਨਾਂ ਸਿੱਖਾਂ ਨੇ ਭਾਈ ਮਹਾਰਾਜ ਸਿੰਘ (ਸ਼ਹੀਦੀ 5 ਜੁਲਾਈ 1856) ਸਿੰਘਾਪੁਰ) ਦੀ ਕਮਾਨ ਹੇਠ ਬਗਾਵਤਾਂ ਕੀਤੀਆਂ ਜਾਨੀ ਮਾਲੀ ਨੁਕਸਾਨ ਉਠਾਇਆ। ਇਸ ਤੋਂ ਮਗਰੋਂ ਭਾਈ ਰਾਮ ਸਿੰਘ ਨਾਮਧਾਰੀ, 1816-1885) ਨੇ ਸ਼ਾਂਤ ਮਈ ਅੰਦੋਲਣ ਵਿੱਢਿਆ, ਨਾਮਿਲਵਰਤਨ ਲਹਿਰ ਚਲਾਈ। ਫਿਰ ਅਮ੍ਰੀਕਾ ਤੋਂ ਗਦਰ ਲਹਿਰ ਉਠੀ। ਕਾਮਾਗਾਟਾ ਮਾਰੂ (1914) ਘਟਨਾ ਵਿਚ ਭੀ ਸ਼ਹੀਦ ਹੋਣ ਵਾਲੇ, ਬਹੁਤ ਸਿੰਖ ਸਨ। ਇਹਨਾਂ ਦੇ ਪਦ ਚਿੰਨਾਂ ਤੇ ਚਲਣ ਵਾਲੇ ਗਰਮ ਵਿਚਾਰਾਂ ਵਾਲੇ, ਅਗੋਂ ਬੱਬਰ ਆਕਾਲੀ, ਸੂਰਮਗਤੀ ਦੀਆਂ ਸਿਖਰਾਂ ਛੋਹਦੇ ਰਹੇ। ਵਿਅਕਤੀਗਤ ਤੌਰ ਤੇ ਅਤੇ ਆਬਾਦੀ ਦੇ ਅਨੁਪਾਤ ਨਾਲੋਂ ਕਿਤੇ ਵੱਧ, (ਲਗਪਗ 80%) ਕਰਬਾਨੀਆਂ ਕੀਤੀਆਂ। ਇਸੇ ਕਾਰਨ ਸ੍ਰੀ ਗਾਂਧੀ, ਨਹਿਰੂ ਪਟੇਲ ਅਤੇ ਹੋਰ ਸਾਰੇ ਹਿੰਦੂ ਲੀਡਰ ਸਿੱਖਾਂ ਦੀ ਬਹਾਦਰੀ ਦੀ ਪ੍ਰਸੰਸਾ ਕਰਦੇ ਰਹੇ। ਅਖੇ ਬਦੇਸੀ ਹਮਲਾਵਰਾਂ ਕੋਲੋਂ ਭੀ ਤੁਹਾਡੇ ਵਡੇਰਿਆਂ ਨੇ ਆਜ਼ਾਦੀ ਲਈ ਸੀ। ਹੁਣ ਭੀ ਤੁਹਥੋਂ ਬਿਨਾਂ ਕੋਈ ਭਾਰਤ ਦੇਸ ਆਜ਼ਾਦ ਨਹੀਂ ਕਰਵਾ ਸਕਦਾ। "ਸਿੱਖਾਂ ਲਈ ਉਤਰੀ ਭਾਰਤ (ਪੰਜਾਬ) ਵਿਚ

ਇਕ ਖੁਦਮੁਖਤਿਆਰ ਖਿੱਤਾ (ਅਸਲ ਵਿਚ ਦੇਸ) ਰਾਖਵਾਂ ਕਰ ਦਿੱਤਾ ਜਾਵੇਗਾ। ਜਿੱਥੇ ਸਿੱਖ ਭੀ ਆਜਾਦੀ ਦਾ ਨਿੱਘਾ ਮਾਣ ਸਕਣ"। ਜਦੋਂ ਦੇਸ ਆਜ਼ਾਦ ਹੋ ਗਿਆ, ਸਿੱਖਾਂ ਨੇ ਵਾਹਿਦੇ ਯਾਦ ਕਰਵਾਏ ਤਾਂ ਸਿੱਖਾਂ ਨੂੰ ਠੁੱਠ ਵਿਖਾ ਦਿੱਤਾ।

ਜਿਥੇ ਸਿੱਖਾਂ ਦਾ ਉਜਾੜਾ ਨਹੀਂ ਹੋਇਆ ਸੀ। ਸਿੱਖ ਆਬਾਦੀ ਭੀ ਕਾਫੀ ਸੀ। ਇਹ ਸੀ ਇਕ ਖਿੱਤਾ "ਪੈਪਸੂ" ਨਾਮ ਵਾਲਾ। ਜਿਸ ਵਿਚ ਅੱਠ ਰਾਜਿਆਂ ਦੇ ਰਾਜ ਸਾਮਲ ਕਰਕੇ, ਇਕ ਸੂਬਾ (ਸਟੇਟ) ਬਣਾ ਦਿੱਤਾ ਗਿਆ। ਕਿਉਂਕਿ ਅੱਠਾਂ ਵਿਚੋਂ ਛੇ ਰਾਜ ਪ੍ਰਮੁੱਖ ਸਿੱਖ ਸਨ। ਇਸ ਲਈ ਭਾਰਤ ਸਰਕਾਰ ਨੇ ਬੜੀ ਬਦਨੀਤੀ ਨਾਲ ਇਸ ਨੂੰ ਤੋੜ ਕੇ (1956) ਪੰਜਾਬ ਵਿਚ ਮਿਲਾ ਦਿੱਤਾ ਗਿਆ। ਅਸਲ ਵਿਚ ਇਥੋਂ ਹੀ ਸਿੱਖਾਂ ਨੂੰ ਥੋੜਾ ਜਿਹਾ ਅਹਿਸਾਸ ਹੋਇਆ ਕਿ ਭਾਰਤ ਸਰਕਾਰ ਸਾਡੇ ਨਾਲ ਧਰੋਹ ਕਮਾ ਰਹੀ ਹੈ। ਵੋਟਾਂ ਨਾਲ ਭੀ ਸਿੱਖ ਰਾਜ ਕਰਨ ਜੋਗੇ ਨਹੀਂ ਰਹੇ। ਸਾਨੂੰ ਕਾਨੂੰਨ ਮੁਤਾਬਕ, ਬੋਲੀ ਤੇ ਆਧਾਰਤ ਸਟੇਟ ਬਣਾਉਣੀ ਜਾਇਜ ਹੈ। ਫਿਰ ਕਿਉਂ ਨਾ ਸਿੱਖ ਭੀ ਪੰਜਾਬੀ ਬੋਲੀ ਨੂੰ ਮੁੱਖ ਰੱਖਕੇ ਪੰਜਾਬੀ ਸੂਬੇ" ਦੀ ਮੰਗ ਕਰਨ? ਨੂੰ ਲੰਮਾ ਸੰਘਰਸ ਲੜਨਾ ਪਿਆ। ਇਸ ਜਾਇਜ ਮੰਗ ਨੂੰ ਮਨਵਾਉਣ ਵਾਸਤੇ (1950 ਤੋਂ 1966) ਤਕ ਸਿੱਖਾਂ ਨੂੰ ਸੈਂਕੜੇ ਵਾਰੀ ਮੋਰਚੇ ਲਾਉਣੇ ਪਏ। ਮੁਕੱਦਮਿਆਂ ਵਿਚ ਉਲਝ ਕੇ, ਨੁਕਸਾਨ ਉਠਾਉਣਾ ਪਿਆ। ਕਈ ਦਰਜਨ ਸਿੰਘ ਮਾਰ ਦਿੱਤੇ ਗਏ। ਅਣਗਿਣਤ ਜਖਮੀ ਹੋ ਗਏ। ਸੂਬਾ ਪ੍ਰਾਪਤੀ ਵਾਸਤੇ ਕਰੀਬਨ, ਸੱਠ ਹਜਾਰ ਸਿੱਖਾਂ ਨੂੰ ਘੱਟ ਜਾਂ ਵੱਧ ਸਮੇਂ ਲਈ ਜੇਹਲਾਂ ਵਿਚ ਨਰਕ ਭੋਗਣਾ ਪਿਆ। ਪੰਜਾਬ ਦੇ ਨਮਕ ਹਰਾਮ ਹਿੰਦੂਆਂ ਨੇ ਪੰਜਾਬੀ ਸੂਬੇ ਦੀ ਡਟਕੇ ਵਿਰੋਧਤਾ ਕੀਤੀ ਹੈ।

ਪੰਜਾਬ ਦੇ ਪਟਿਆਲਾ ਸ਼ਹਿਰ ਵਿਚ (24 ਅਪ੍ਰੈਲ 1962) ਪੰਜਾਬੀ ਯੂਨੀਵਰਸਿਟੀ ਬਣਾਈ ਗਈ, ਤਾਂ ਭੀ ਇਸਦਾ ਮਹਾਸ਼ਾ ਗਰੁਪ (ਹਿੰਦੂ ਕੱਟੜ ਲਾਬੀ) ਨੇ ਡਟਵਾਂ ਵਿਰੋਧ ਕੀਤਾ। ਅੰਮ੍ਰਿਤਸਰ ਵਿਖੇ ਗੁਰੂ ਨਾਨਕ ਸਾਹਿਬ ਦੇ ਨਾਮ ਤੇ ਇਕ ਯੂਨੀਵਰਸਿਟੀ ਬਣਾਈ। ਤਦੋਂ ਭੀ ਕੱਟੜ ਹਿੰਦੂ ਲਾਬੀ ਨੇ ਇਸ ਦਾ ਵਿਰੋਧ ਕੀਤਾ। ਭਾਵੇਂ ਇਕ ਨਵੰਬਰ 1966 ਨੂੰ ਪੰਜਾਬੀ ਸੂਬਾ ਬਣਾ ਦਿੱਤਾ ਗਿਆ। ਪਰ ਹਿੱਕ ਦੇ ਤਾਣ ਸਾਰੇ ਅਸੂਲਾਂ ਦੇ ਉਲਟ, ਪੰਜਾਬ ਦੀ ਰਾਜਧਾਨੀ ਚੰਡੀਗੜ੍ਹ, (ਸੈਕਟਰੀਏਟ ਤੇ ਹਾਈ ਕੋਰਟ) ਕੇਂਦਰ ਸਰਕਾਰ ਨੇ ਆਪਣੇ ਅਧੀਨ ਰੱਖ ਲਏ। ਭਾਖੜਾ ਡੈਮ ਦੇ ਪਾਣੀ ਦੀ ਵੰਡ ਵਾਲਾ ਵਿਭਾਗ ਭੀ, ਪੰਜਾਬ ਤੋਂ ਖੋਹ ਲਿਆ। ਬਹੁਤ ਸਾਰੇ ਪੰਜਾਬੀ ਬੋਲਦੇ ਇਲਾਕੇ, ਪੰਜਾਬ ਵਿਚੋਂ ਬਾਹਰ ਰੱਖ ਲਏ ਗਏ। ਜੰਮੂ ਕਸ਼ਮੀਰ, ਹਿਮਾਚਲ,

ਦਿੱਲੀ, ਹਰਿਆਣਾ ਤੇ ਰਾਜਸਥਾਨ ਵਿਚੋਂ, ਪੰਜਾਬੀ ਦਾ ਖਾਤਮਾ ਕਰਨ ਦੀ ਮੁਹਿੰਮ ਚਲਾਈ ਗਈ। ਪੰਜਾਬ ਵਿਚ ਹਿੰਦੂਆਂ ਵਲੋਂ ਚਲਾਏ ਜਾ ਰਹੇ ਸਕੂਲਾਂ ਕਾਲਜਾਂ ਵਿਚ, ਪਹਿਲੀ ਕਲਾਸ ਤੋਂ ਹਿੰਦੀ ਪੜਾਈ ਜਾਂਦੀ ਹੈ ਉਹਨਾਂ ਨੇ ਪੰਜਾਬੀ ਨਾਲੋਂ ਨਾਤਾ ਤੋੜ ਲਿਆ ਹੈ। ਹੋਰ ਬਹੁਤ ਸਾਰੇ ਪ੍ਰਾਈਵੇਟ ਸਕੂਲਾਂ ਵਿਚ, ਮੁੱਢ ਤੋਂ ਅੰਗ੍ਰੇਜੀ ਪੜਾਈ ਜਾਂਦੀ ਹੈ, ਪੰਜਾਬੀ ਨੂੰ ਅਲਵਿਦਾ। ਇਕ ਵਾਰੀ ਬਹੁਤ ਹੀ ਨਾਮੀ ਕਵੀ ਇਕਬਾਲ ਨੇ ਸ਼ਿਅਰ ਲਿਖਿਆ ਸੀ–

**ਸਾਰੇ ਜਹਾ ਸੇ ਅੱਛਾ ਹਿੰਦੋਸਤਾਂ ਹਮਾਰਾ।**
**ਹਮ ਬੁਲਬੁਲੇਂ ਹੈ ਇਸਕੀ, ਯੇਹ ਗੁਲਿਸਤਾਂ ਹਮਾਰਾ।**

ਇਤਨੀ ਪ੍ਰਸੰਸਾ ਤੋਂ ਬਾਦ ਇਕਬਾਲ ਨੂੰ ਤਲਖ ਤਜਰਬੇ ਬਹੁਤ ਹੋਏ। ਮੁਸਲਮਾਨ ਭਰਾਵਾਂ ਤੇ ਬਹੁਗਿਣਤੀ ਹਿੰਦੂਆਂ ਵਲੋਂ, ਜ਼ੁਲਮ ਹੋਣ ਲਗ ਪਏ। ਹਿੰਦੂ ਰਾਜਸੀ ਲੀਡਰ, ਕਮੀਣੀਆਂ ਚਾਲਾ ਚੱਲਣ ਲੱਗ ਪਏ। ਬੜੇ ਦੁਖੀ ਮਨ ਨਾਲ ਇਕਬਾਲ ਨੂੰ ਇਉਂ ਲਿਖਣ ਲਈ ਮਜਬੂਰ ਹੋਣਾ ਪੈ ਗਿਆ–

**ਮੁੱਦਤੇਂ ਗੁਜਰੀ ਇਤਨੀ, ਰੰਜੋ ਗ਼ਮ ਸਹਿਤੇ ਹੁਏ।**
**ਅਬ ਤੋਂ ਸ਼ਰਮ ਸੀ ਆਤੀ ਹੈ, ਇਸ ਵਤਨ ਕੋ ਵਤਨ ਕਹਤੇ ਹੂਏ।**

ਇਸੇ ਵਿਆਕੁਲਤਾ ਵਿਚ ਸਿੱਖ ਪੰਥ ਦਿਨ ਕਟੀ ਕਰਨ ਲਈ ਮਜਬੂਰ ਹੈ। ਜਦੋਂ 26 ਜਨਵਰੀ ਨੂੰ ਭਾਰਤੀ ਸੰਵਿਧਾਨ ਲਾਗੂ ਹੋਇਆ ਤਾਂ ਭਾਵੇਂ ਇਸ ਦੇ ਮਸਦੇ ਉਤੇ, ਸਿੱਖ ਲੀਡਰਾਂ ਨੇ ਰੋਸ ਵਜੋਂ ਦਸਤਖਤ ਨਾਂ ਕੀਤੇ। ਕਿਉਂਕਿ ਇਹ ਸੰਵਿਧਾਨ ਧਾਰਾ 25 ਮੁਤਾਬਕ, ਸਿੱਖ ਕੌਮ ਨੂੰ ਹਿੰਦੂ ਗਰਦਾਨਦਾ ਹੈ। ਪਰ ਇਸ ਵੱਡੇ ਨਗਾਰਖਾਨੇ ਵਿਚ, ਭੁਤੀ ਦੀ ਆਵਾਜ ਕੀਹਨੂੰ ਸੁਣਦੀ ਹੈ? ਸੋ ਸਿੱਖਾਂ ਵਲੋਂ ਦਸਖਤ ਨਾਂ ਕਰਨਾ ਹੁਣ ਕੋਈ ਮਾਹਿਨੇ ਨਹੀਂ ਰਖਦਾ ਸੀ। ਕਿਉਂਕਿ ਹੁਣ ਤਾਕਤ ਦਾ ਤਰਾਜੂ ਹਿੰਦੂਆਂ ਦੇ ਹੱਥ ਆ ਚੁਕਿਆ ਸੀ। ਸਿੱਖ ਵਕਤ ਖੁੰਝਾ ਚੁਕੇ ਸਨ।

ਪੰਜਾਬ ਵਿਚ ਸੰਵਿਧਾਨਕ ਤਰੀਕੇ ਚੁਣਕੇ ਬਣੀਆਂ ਸਰਕਾਰਾਂ ਬਿਨਾਂ ਠੋਸ ਕਾਰਨਾਂ ਦੇ 356 ਨੰਬਰ ਕਾਨੂੰਨੀ ਧਾਰਾ ਦੀ ਦੁਰਵਰਤੋਂ ਕਰਦਿਆਂ ਤੋੜ ਦਿੱਤੀਆਂ ਜਾਂਦੀਆਂ ਰਹੀਆਂ। ਵੱਡੇ ਪੈਮਾਨੇ ਤੇ ਦਲ ਬਦਲੀਆਂ ਨੂੰ ਉਤਸ਼ਾਹਤ ਕੀਤਾ ਗਿਆ। ਸਿੱਖਾਂ ਅੰਦਰ ਗੁੱਸਾ ਵਧਦਾ ਗਿਆ। ਮੰਗਾਂ ਦੀ ਪ੍ਰਾਪਤੀ ਲਈ ਮੋਰਚੇ ਲਗਦੇ ਰਹੇ। ਸਰਕਾਰ ਹੋਰ ਸਖਤੀਆਂ ਵਰਤਦੀ ਰਹੀ। ਸੰਨ 1975 ਜੂਨ ਵਿਚ ਅੰਦਰੂਨੀ ਐਮਰਜੰਸੀ ਲਾ ਦਿੱਤੀ ਗਈ। ਸਾਰੇ ਨਾਗਰਿਕ ਅਧਿਕਾਰ ਖੋਹ ਲਏ ਗਏ। ਸਿਰ

ਕੱਢਵੇ ਸਾਰੇ ਹਿੰਦੂ ਨੇਤਾ ਗ੍ਰਿਫਤਾਰ ਕਰਕੇ ਜੇਹਲਾਂ ਵਿਚ ਤਾੜ ਦਿੱਤੇ ਗਏ। ਇਹਨਾਂ ਦਿਨਾਂ ਵਿਚ, ਇੰਦਰਾ ਗਾਂਧੀ ਸਿੱਖਾਂ ਨਾਲ ਸਮਝੌਤਾ ਕਰਨ ਦੇ ਰੌ ਵਿਚ ਸੀ। ਅਨੰਦਪੁਰ ਦੇ ਮਤੇ ਦੀਆਂ ਮੰਗਾਂ ਦੇ ਨੇੜੇ ਤੇੜੇ, ਉਹ ਸਿੱਖਾਂ ਨੂੰ ਸਭ ਕੁਝ ਦੇਣ ਲਈ ਤਿਆਰ ਸੀ। ਸ੍ਰੀ ਪ੍ਰਕਾਸ਼ ਸਿੰਘ ਬਾਦਲ ਅਤੇ ਸ੍ਰੀ ਗੁਰਚਰਨ ਸਿੰਘ ਟੋਹੜਾ ਨੇ ਤਾਂ ਕੇਂਦਰ ਸਰਕਾਰ ਨਾਲ ਪੰਥ ਨੂੰ ਡੋਬਣ ਦਾ ਸਮਝੋਤਾ ਕੀਤਾ ਹੋਇਆ ਸੁਣੀਦਾ ਸੀ। ਇਹਨਾਂ ਨੇ ਗਲਬਾਤ ਰਾਹੀਂ ਕੁਝ ਲੈਣ ਦੀ ਥਾਵੇਂ, ਜੇਹਲਾਂ ਭਰੋ ਅੰਦੋਲਣ ਸ਼ੁਰੂ ਕਰਵਾ ਦਿੱਤਾ। ਉੱਨੀ ਮਹੀਨੇ ਇਹ ਗ੍ਰਿਫਤਾਰੀਆਂ ਹੁੰਦੀਆਂ ਰਹੀਆਂ। ਸਿੱਖਾਂ ਨੂੰ ਮਾਰ ਬੜੀ ਪਈ। ਸੰਨ 1977 ਵਿਚ ਅਕਾਲੀ ਸਰਕਾਰ ਪੰਜਬ ਵਿਚ ਬਣ ਜਾਣ ਦੇ ਬਾਵਜੂਦ, ਸਿੱਖਾਂ ਨੂੰ ਕੁਝ ਨਹੀਂ ਮਿਲਿਆ। ਹਾਂ ਲੀਡਰਾਂ ਨੇ ਜ਼ਰੂਰ ਤਜੌਰੀਆਂ ਭਰ ਲਈਆਂ। ਕੇਂਦਰ ਦੀ ਸ਼ਹਿ ਤੇ ਸ੍ਰੀ ਬਾਦਲ ਦੀ ਖਾਮੋਸ਼ ਸਹਿਮਤੀ ਨਾਲ, ਨਿੰਰਕਾਰੀ ਟੋਲੇ ਨੂੰ ਉਭਾਰਿਆ ਗਿਆ। ਸਿੱਖਾਂ ਦੇ ਕੇਂਦਰੀ ਧਰਮ ਅਸਥਾਨ, ਅੰਮ੍ਰਿਤਸਰ ਵਿਖੇ 13 ਅਪ੍ਰੈਲ 1978 ਨੂੰ ਨਿਰੰਕਾਰੀਆਂ ਨੇ ਵੱਡਾ ਸਮਾਗਮ ਕੀਤਾ। ਗੁਰੂ ਸਹਿਬਾਨਾ ਅਤੇ ਸਿੱਖ ਪ੍ਰੰਪਰਾਵਾਂ ਦਾ ਅਪਮਾਨ ਬ੍ਰਦਾਸਤ ਨਾ ਕਰਦੇ ਹੋਏ, ਭਾਈ ਫੌਜਾ ਸਿੰਘ ਦੀ ਅਗਵਾਈ ਵਿਚ, ਸਿੱਖਾਂ ਦੇ ਸ਼ਾਂਤਮਈ ਸਮੂੰਹ ਨੇ ਨਿਰੰਕਾਰੀਆਂ ਦਾ ਵਿਰੋਧ ਕੀਤਾ। ਅਗੋਂ ਨਿਰੰਕਾਰੀਆਂ ਦੇ ਹਥਿਆਰਬੰਦ ਬੁਰਛਿਆਂ ਨੇ, ਅੰਧਾਧੁੰਦ ਗੋਲੀਆਂ ਚਲਾ ਕੇ, 13 ਸਿੱਖਾਂ ਤੇ ਚਾਰ ਆਮ ਨਾਗਰਿਕਾਂ ਨੂੰ ਮਾਰ ਮੁਕਾਇਆ। ਸੱਤਰ ਸਿੱਖ ਜਖਮੀ ਹੋ ਗਏ। ਉਸ ਦਿਨ ਸ੍ਰੀ ਪ੍ਰਕਾਸ਼ ਸਿੰਘ ਬਾਦਲ (ਬਕੌਲ ਦਲਬੀਰ ਸਿੰਘ ਪੰਤਰਕਾਰ-ਨੇੜਿਓ ਡਿਠੇ ....) ਅੰਮ੍ਰਿਤਸਰ ਵਿਚ ਮੌਜ਼ੂਦ ਸੀ। ਇਹਨਾਂ ਵਲੋਂ ਸਰਕਾਰੀ ਗੱਡੀਆਂ ਵਿਚ ਨਿਰੰਕਾਰੀ ਟੋਲੇ ਨੂੰ ਪੰਜਾਬ ਤੋਂ ਬਾਹਰ ਭੇਜ ਦਿੱਤਾ। ਸਿੱਖ ਰੋਹ ਪੂਰੀ ਤਰ੍ਹਾਂ ਵਿਸਫੋਟ ਦੀ ਅਵਸਥਾ ਵਿਚ ਪੁੱਜ ਚੁਕਿਆ ਸੀ। ਪੰਥਕ ਵਿਦਵਾਨਾ ਦੀ ਸਹਿਮਤੀ ਨਾਲ 10 ਜੂਨ 1978 ਨੂੰ ਤੋੜ ਵਿਛੋੜੇ ਦਾ ਹੁਕਮਨਾਮਾ ਜਾਰੀ ਕਰ ਦਿੱਤਾ ਗਿਆ। ਇਸ ਨੂੰ ਲਾਗੂ ਕਰਵਾਉਣ ਦਾ ਅਹਿਦ, ਭਾਈ ਜਰਨੈਲ ਸਿੰਘ ਭਿੰਡਰਾਂ ਵਾਲੇ ਅਤੇ ਸਾਥੀਆਂ ਨੇ ਲੈ ਲਿਆ। ਟਕਰਾਉ ਵਧਦਾ ਗਿਆ, ਕਤਲ ਹੁੰਦੇ ਰਹੇ। ਸਰਕਾਰ ਤਮਾਸ਼ਾ ਵੇਖਦੀ ਰਹੀ। ਜਲੰਧਰ ਵਾਲੇ ਮਹਾਸ਼ਿਆਂ ਦੇ ਅਖਬਾਰ, ਸਿੱਖਾਂ ਵਿਰੁਧ ਧੂੰਆਂਧਾਰ ਪ੍ਰਚਾਰ ਕਰਦੇ ਰਹੇ। ਭਾਰਤ ਸਰਕਾਰ ਬਲਦੀ ਤੇ ਤੇਲ ਪਾਉਂਦੀ ਰਹੀ।

ਸਿੱਖ ਆਗੂਆਂ ਨੇ ਕਦੀ ਅਨੰਦਪੁਰ ਦਾ ਮਤਾ ਪਾਸ ਕੀਤਾ। ਕਦੀ ਸਰਕਾਰ ਨੂੰ ਪੰਜਾਬ (ਖਾਸ ਕਰ ਸਿੱਖਾਂ ਨਾਲ ਸੰਬੰਧਤ) ਦੀਆਂ ਚਾਲੀ ਮੰਗਾਂ ਦਾ

ਚਾਰਟਰ ਪੇਸ਼ ਕੀਤਾ ਤੇ ਕਦੀ ਸੁੰਗੜ ਕੇ, ਉਹ ਮੰਗਾਂ ਪੰਦਰਾਂ ਰਹਿ ਗਈਆਂ। ਫਿਰ ਬਾਰਾਂ ਤਕ ਘਟ ਗਈਆਂ। ਕੇਂਦਰ ਸਰਕਾਰ ਨੇ ਸੁਣਵਾਈ ਕੋਈ ਨਾ ਕੀਤੀ। ਘਿਰਾਓ ਹੜਤਾਲਾਂ, ਜਲੂਸ, ਮੁਜਾਹਰੇ, ਲਾਠੀ ਚਾਰਜ ਹੁੰਦੇ ਰਹੇ, ਬੇਚੈਨੀ ਵਧਦੀ ਰਹੀ। ਨਿਰੰਕਾਰੀ ਕਾਂਡ ਤੋਂ ਬਾਦ ਭਾਈ ਜਰਨੈਲ ਸਿੰਘ ਨੇ ਸਿੱਖਾਂ ਦੇ ਗੁੱਸੇ ਦੀ ਤਰਜਮਾਲੀ ਸ਼ੁਰੂ ਕਰ ਦਿੱਤੀ। ਅਕਾਲੀਆਂ ਦੀ ਢਿੱਲ ਮੱਠ ਦੀ ਨੀਤੀ ਤੋਂ ਲੋਕੀ ਤੰਗ ਆ ਚੁਕੇ ਸਨ। ਇਸ ਲਈ ਨੌਜੁਆਨ ਤਬਕਾ, ਭਾਈ ਜਰਨੈਲ ਸਿੰਘ ਦੁਆਲੇ ਜੁੜਨਾ ਸ਼ੁਰੂ ਹੋ ਗਿਆ। ਇਸ ਸਮੇ ਦੁਹਰਾਨ, ਪੰਜਾਬ ਵਿਚਲੇ ਕਈ ਨਿਰੰਕਾਰੀਆਂ ਨੂੰ, ਅਣਪਛਾਤੇ ਸਿੱਖ ਖਾੜਕੂਆਂ ਨੇ ਮਾਰ ਦਿੱਤਾ। ਬਦਲੇ ਵਿਚ ਪੁਲਿਸ ਫੋਰਸਾਂ ਵਲੋਂ ਸਿੱਖ ਨੌਜੁਆਨਾਂ ਨੂੰ ਫੜਿਆ ਜਾਂ ਮਾਰਿਆ ਜਾਣ ਲੱਗਾ। ਗੁੱਸਾ ਵਧਦਾ ਗਿਆ, ਵਿੱਥਾਂ ਪੈਂਦੀਆਂ ਗਈਆਂ। ਪੰਜਾਬ ਦੇ ਦਰਿਆਵਾਂ ਦਾ ਪਾਣੀ ਹਰਿਆਣੇ ਨੂੰ ਦੇਣ ਵਾਸਤੇ ਇਕ ਨਵੀਂ ਸੱਪਣੀ (ਅਪ੍ਰੈਲ 1982) ਸਤਲੁਜ਼, ਜਮਨ ਲਿੰਕ ਨਹਿਰ ਦਾ ਦੇਸ ਦੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੇ ਨੀਂਹ ਪੱਥਰ ਰੱਖਿਆ। ਇਥੋਂ ਹੀ ਅਕਾਲੀਆਂ ਨੇ ਫਿਰ ਗ੍ਰਿਫਤਾਰੀਆਂ ਦੇਣੀਆਂ ਸ਼ੁਰੂ ਕੀਤੀਆਂ। ਪੰਜਾਬ ਦਾ ਪਾਣੀ ਖੋਹਣ ਦਾ ਸਿੱਧਾ ਸਾਫ ਮਤਲਬ ਹੈ, ਪੰਜਾਬ ਦੀ ਤਬਾਹੀ। ਅਕਾਲੀ ਦਲ ਨੇ ਕਦੀ ਨਹਿਰ ਰੋਕੋ, ਕਦੀ ਸੜਕਾਂ ਰੋਕੋ, ਤੇ ਕਦੀ ਰੇਲਾਂ ਰੋਕ ਬਹੁਤ ਸ਼ਾਂਤਮਈ ਰੋਸ ਪ੍ਰਗਟ ਕੀਤੇ। ਅਫਸੋਸ ਕਿ ਭਾਰਤ ਸਰਕਾਰ ਦੇ ਮਨ ਅੰਦਰ ਇਨਸਾਨੀਅਤ ਦਾ ਕਿਣਕਾ ਮਾਤਰ ਭੀ ਜਜਬਾ ਪੈਦਾ ਨਾ ਹੋਇਆ। ਸਗੋਂ ਬਾਰ ਬਾਰ ਸਿੱਖ ਅੰਦੋਲਣਕਾਰੀਆਂ ਨੂੰ ਤਸੱਦਦ ਸਹਿਣਾ ਪੈ ਰਿਹਾ ਸੀ। ਪੁਲਿਸ ਦੀਆਂ ਲਾਠੀਆਂ ਗੋਲੀਆਂ ਬੇਰੋਕ, ਸਿੱਖਾਂ ਤੇ ਵਰ੍ਹਾਂਈਆਂ ਜਾ ਰਹੀਆਂ ਸਨ। ਪੁਲਿਸ ਦੀ ਮਾਰ ਤੋਂ ਬਚਣ ਲਈ, ਬਹੁਤ ਸਾਰੇ ਲੀਡਰਾਂ ਅਤੇ ਵਰਕਰਾਂ ਨੇ ਦਰਬਾਰ ਸਾਹਿਬ ਵਿਚ ਪਨਾਹ ਲੈ ਲਈ। ਹਾਲਾਤ ਵਿਸਫੋਟਕ ਬਣਦੇ ਚਲੇ ਗਏ।

ਸ਼ਾਇਦ ਕੁਦਰਤ ਨੂੰ ਇਸੇ ਤਰ੍ਹਾਂ ਪਰਵਾਨ ਹੋਵੇ। ਸੰਨ 1705 ਵਿਚ ਅਨੰਦਪੁਰ ਉਜੜ ਗਿਆ। ਬੇਅੰਤ ਸਿੱਖ ਸ਼ਹੀਦ ਹੋ ਗਏ। ਅੱਗੇ ਥੋੜੇ ਹੀ ਸਮੇਂ ਅੰਦਰ, ਚਮਕੌਰ ਦੀ ਗੜੀ ਤੇ ਮੁਕਤਸਰ ਦੇ ਅਸਥਾਨ ਤੇ ਵਾਪਰੇ ਖੂਨੀ ਕਾਂਡ ਜੇ ਸਾਰੇ ਮਿਲਾ ਲਈਏ, ਤਾਂ ਇਹ ਬਹੁਤ ਵੱਡਾ ਘੱਲੂਘਾਰਾ ਸਿੱਧ ਹੁੰਦਾ ਹੈ। ਬੰਦਾ ਸਿੰਘ ਦੀ ਸਾਥਿਆਂ ਸਮੇਤ ਸ਼ਹੀਦੀ ਹੋਈ ਅਤੇ ਉਸ ਤੋਂ ਮਗਰੋਂ ਭੀ ਸਿੱਖਾਂ ਤੇ ਜ਼ੁਮਲ ਹੋਏ। ਫਿਰ ਮਿਸਲਾਂ ਦੇ ਸਮੇਂ 1745 ਵਿਚ ਛੋਟਾ ਘੱਲੂਘਾਰਾ ਵਾਪਰਿਆ। ਜਿਸ ਵਿਚ ਅੰਦਾਜਨ

ਬਾਰਾਂ ਹਜਾਰ ਸਿੱਖ ਬਹਾਦਰ ਮਾਰੇ ਗਏ। ਉਸ ਤੋਂ ਅਗਲਾ ਘੱਲੂਘਾਰਾ ਫਰਵਰੀ ਮਹੀਨੇ 1762 ਨੂੰ ਕੁੱਪ ਰੋਹੀੜਾਂ ਪਿੰਡ (ਜੋ ਮਲੇਰਕੋਟਲੇ ਦੇ ਨੇੜੇ ਹੈ) ਵਿਖੇ ਵਾਪਰਿਆ। ਲਗਪਗ ਤੀਹ ਹਜਾਰ ਸਿੱਖ ਬੱਚੇ, ਬੀਬੀਆਂ, ਬਜੁਰਗ ਤੇ ਨੌਜੁਆਨ ਸ਼ਹੀਦ ਹੋ ਗਏ। ਇਸ ਕਤਲਾਮ ਨੂੰ ਵੱਡਾ ਘੱਲੂਘਾਰਾ ਕਰਕੇ ਯਾਦ ਕੀਤਾ ਜਾਂਦਾ ਹੈ। ਇਸ ਤੋਂ ਮਗਰੋਂ ਮਹਾਰਾਜਾ ਰਣਜੀਤ ਸਿੰਘ ਵਲੋਂ ਕਾਇਮ ਕੀਤਾ ਸਿੱਖ ਰਾਜ ਜਦੋਂ ਖਤਮ ਹੋ ਗਿਆ। ਦਸੰਬਰ 1845 ਨੂੰ ਸੂਰਮਗਤੀ ਨਾਲ ਲੜਦੇ ਹੋਏ ਭੀ ਸਿੱਖ, ਹਿੰਦੂ ਜਰਨੈਲਾਂ ਦੀਆਂ ਗਦਾਰੀਆਂ, ਕਾਰਨ ਹਾਰ ਗਏ। ਇਹ ਭੀ ਬੜਾ ਵੱਡਾ ਕਹਿਰ ਸੀ ਸਿੱਖਾਂ ਤੇ। 1850 ਤੋਂ ਮਗਰੋਂ ਜਦੋਂ ਮਰਦਮ ਸ਼ੁਮਾਰੀ ਹੋਈ, ਤਾਂ ਰੌਂਗਟੇ ਖੜੇ ਕਰਨ ਵਾਲੇ ਸਿੱਟੇ ਸਾਹਮਣੇ ਆਏ। ਰਾਜ ਪਾਟ ਵਕਤ ਪੰਜਾਬ ਵਿਚ ਸਿੱਖਾਂ ਦੀ ਆਬਾਦੀ, ਲਗਪਗ ਅੱਸੀ ਲੱਖ ਸੀ। ਰਾਜ ਖੁੱਸ ਜਾਣ ਦੇ ਵੀਹ ਸਾਲ ਅੰਦਰ, ਇਹ ਆਬਾਦੀ ਘਟ ਕੇ, ਵੀਹ ਲੱਖ ਤੋਂ ਹੇਠਾਂ ਆ ਗਈ। ਉਪਰੰਤ ਜਦੋਂ ਹਿੰਦੁਸਤਾਨ ਤੇ ਪਾਕਿਸਤਾਨ ਨੂੰ ਆਜਾਦੀ ਮਿਲੀ ਉਸ ਵਕਤ ਫਿਰ ਸਿੱਖਾਂ ਨੇ ਕਹਿਰ ਝੱਲਿਆ। ਪੰਜ ਲੱਖ ਦੇ ਨੇੜੇ ਸਿੱਖ ਮਾਰ ਦਿੱਤੇ ਗਏ। ਪੱਚੀ ਲੱਖ ਸਿੱਖਾਂ ਨੂੰ ਸਭ ਕੁਝ ਗਵਾ ਕੇ ਉਜੜਨਾ ਪਿਆ। ਇਹ ਕੋਈ ਛੋਟਾ ਘਲੂਘਾਰਾ ਨਹੀਂ ਸੀ।

ਆਜਾਦ ਭਾਰਤ ਵਿਚ ਗੁਲਾਮੀ ਵਾਲਾ ਜੀਵਨ ਬਿਤਾਉਂਦਿਆਂ, ਸਿੱਖਾਂ ਨੇ ਮੁੜ ਤੋ ਪੈਰਾਂ ਤੇ ਖੜੇ ਹੋਣ ਲਈ, ਬੇਓੜਕ ਮਿਹਨਤ ਕੀਤੀ। ਦੇਸ ਦੇ ਭੁੱਖੇ ਲੋਕਾਂ ਦਾ ਪੇਟ ਭਰਿਆ। ਜਦੋਂ ਸਿੱਖ ਕੌਮ ਨੇ ਸਵੈਮਾਣ ਨਾਲ ਜੀਣਾ ਚਾਹਿਆ। ਆਪਣੇ ਖੁਸ ਚੁੱਕੇ ਹੱਕ, ਪਾਣੀ, ਬਿਜਲੀ, ਰਾਜਧਾਨੀ, ਫਸਲਾਂ ਦੇ ਸਹੀ ਮੁੱਲ ਮੰਗੇ। ਅਜਿਹੀਆਂ ਵਾਜਬ ਮੰਗਾਂ ਤੇ ਭੀ, ਭਾਰਤੀ ਹਾਕਮਾਂ ਨੂੰ ਡਾਹਢਾ ਗੁੱਸਾ ਆਇਆ। ਇਹ "ਸਿਰ ਫਿਰੇ" ਲੋਕ ਰੱਜ ਕੇ ਰੋਟੀ ਖਾਣ ਲੱਗ ਪਏ ਹਨ। ਇਸੇ ਕਾਰਨ ਹੋਰ ਸੁੱਖ ਸਹੂਲਤਾਂ ਅਤੇ ਸਵੈਮਾਰ ਚਾਹੁੰਦੇ ਹਨ। ਇਹਨਾਂ ਦੇ ਸਾਰੇ ਅਧਿਕਾਰ ਖੋਹ ਲੈਣ ਦਾ ਮਤਾ ਪਕਾ ਲਿਆ। **"ਕੌਮੀ ਸਵੈਮਾਣ"** ਕੁਚਲ ਦੇਣ ਦਾ ਤਹੱਈਆ ਕਰ ਲਿਆ। "ਸਿੱਖ ਖਾੜਕੂਆਂ ਨੂੰ ਦਰਬਾਰ ਸਾਹਿਬ ਵਿਚ ਇਕੱਠੇ ਹੋਣ ਦਿਤਾ ਗਿਆ। ਫਿਰ ਉਹਨਾਂ ਨੂੰ ਧਰਮ ਅਸਥਾਨ ਵਿਚੋਂ ਬਾਹਰ ਕੱਢਣ ਲਈ, ਹੋਰ ਕੋਈ ਭੀ "ਜਾਇਜ ਤਰੀਕਾ" ਨਹੀਂ ਅਪਣਾਇਆ ਗਿਆ। ਪਹਿਲਾਂ ਹੀ ਕੀਤੀ ਸਾਜਿਸ਼ੀ ਤਿਆਰੀ ਮੁਤਾਬਕ 3 ਜੂਨ 1984 ਨੂੰ ਅਕਾਲ ਤਖਤ ਸਾਹਿਬ ਤੇ, ਹਮਲਾ ਕਰ ਦਿੱਤਾ ਗਿਆ। ਹਜਾਰਾਂ ਸਰਧਾਲੂਆਂ ਨੂੰ ਬੜੀ ਬੇਰਹਿਮੀ ਨਾਲ ਮਾਰ ਦਿੱਤਾ ਗਿਆ। 6 ਜੂਨ ਨੂੰ ਭਾਈ

ਜਰਨੈਲ ਸਿੰਘ, ਆਪਣੇ ਸਾਥੀਆਂ ਸਮੇਤ, ਅਤਮ ਫਤਿਹ ਬੁਲ ਗਿਆ। ਇਹ ਹਮਲਾ ਸਿੱਖ ਕੌਮ ਦਾ ਮਨੋਬਲ ਤੋੜਨ ਵਾਸਤੇ ਸੀ। ਅਗੋਂ ਵਾਸਤੇ ਹੱਕ ਮੰਗਣ ਤੋਂ ਰੋਕਣ ਲਈ ਸੀ। ਹਿੰਦੂ ਸਰਕਾਰ ਦੀ **"ਅਸੀਮ ਸ਼ਕਤੀ"** ਦਾ ਪ੍ਰਦਰਸ਼ਨ ਕਰਨ ਲਈ ਸੀ। ਇਹ ਭਿਆਨਕ ਘੱਲੂਘਾਰਾ ਆਧੁਨਿਕ ਜਮਾਨੇ ਵਿਚ, ਸਭਿਅਕ ਸਮਾਜ ਵਿਚ ਜਾਂਗਲੀ ਬਿਰਤੀ ਵਾਲੇ ਹਾਕਮਾਂ ਨੇ ਵਰਤਾਇਆ। ਆਪਣੇ ਹੀ ਨਾਗਰਿਕਾਂ ਤੇ, ਆਪਣਿਆਂ ਵਲੋਂ ਜੁਲਮ ਦੀ ਇੰਤਹਾ।

ਦਰਬਾਰ ਸਾਹਿਬ ਤੇ ਸੈਂਕੜੇ ਗੋਲੀਆਂ ਮਾਰਨੀਆਂ। ਅਕਾਲ ਤਖਤ ਨੂੰ ਢਾਹ ਕੇ ਮਲਬੇ ਦਾ ਢੇਰ ਬਣਾ ਦੇਣਾ। ਸਰੋਵਰ ਨੂੰ ਬੇਦੋਸ਼ੇ ਸਰਧਾਲੂਆਂ ਦੇ ਖੂਨ, ਅਤੇ ਲਾਸ਼ਾਂ ਨਾਲ ਭਰ ਦੇਣਾ। ਗੁਰਦੁਆਰਿਆਂ ਦੀਆਂ ਗੋਲਕਾਂ ਵਿਚੋਂ ਕਰੋੜਾਂ ਰੁਪੈ ਲੁੱਟ ਲੈਣਾ, ਗੁਰੂ ਗ੍ਰੰਥ ਸਾਹਿਬ ਦੇ ਸਰੂਪਾਂ ਨੂੰ ਸਾੜ ਕੇ ਸੁਆਹ ਕਰ ਦੇਣਾ। ਸਾਰੀ ਖੂਨੀ ਕਾਰਵਾਈ ਤੋਂ ਮਗਰੋਂ ਰੈਫਰੈਂਸ ਲਾਇਬ੍ਰੇਰੀ ਵਿਚੋਂ, ਟਰੱਕ ਭਰ ਕੇ ਖਾਸ ਖਰੜਿਆਂ ਦੇ ਲੈ ਜਾਣਾ, ਤੇ ਰਹਿੰਦਿਆਂ ਨੂੰ ਅੱਗ ਲਾ ਕੇ ਤਮਾਸ਼ਾ ਵੇਖਣਾ। ਕਮੇਟੀ ਦੇ ਮੁਲਾਜਮਾ ਅਤੇ ਪ੍ਰਕਰਮਾ ਨੇੜਲੇ ਘਰਾਂ ਵਿਚੋਂ ਦਰਿੰਦੇ ਫੌਜੀਆਂ ਲੁਟੇਰਿਆਂ ਵਲੋਂ ਕੀਮਤੀ ਸਾਮਾਨ ਲੁੱਟਣਾ ਤੇ ਬੀਬੀਆਂ ਨੂੰ ਬੇਪਤ ਕਰਨਾ। ਇਸ ਜਾਲਮਾਨਾ ਕਾਰੇ ਲਈ ਭਾਰਤੀ ਹਾਕਮਾਂ ਨੂੰ ਸਿੱਖ ਮਾਨਸਿਕਤ ਕਦੇ ਮੁਆਫ ਨਹੀਂ ਕਰ ਸਕੇਗੀ। ਜਿਵੇਂ ਮੱਸਾ ਰੰਘੜ ਅਤੇ ਜਕਰੀਆ ਖਾਨ ਸਿੱਖਾਂ ਲਈ ਘੋਰ ਨਫਰਤ ਦੇ ਪਾਤਰ ਹਨ। ਦਰਬਾਰ ਸਾਹਿਬ ਵਿਚ ਵਰਤਾਈਆਂ ਘਟਨਾਲਾਂ ਲਈ ਜਿੰਮੇਵਾਰ ਲੋਕ, ਸਦਾ ਆਪਣੇ ਸਿਰ ਵਿਚ ਸੁਆਹ ਪੁਆਉਂਦੇ ਰਹਿਣਗੇ।

ਅਜਿਹੀ ਬਰਬਰਤਾ ਪੂਰਨ ਕਰਤੂਤ ਕਾਰਨ ਸ੍ਰ. ਬੇਅੰਤ ਸਿੰਘ ਸ੍ਰ. ਸਤਵੰਤ ਸਿੰਘ, ਅਤੇ ਸ੍ਰ. ਕੇਹਰ ਸਿੰਘ ਦਾ ਖੂਨ ਖੌਲ ਉਠਿਆ। ਭਾਵੇਂ ਇਹ ਸਿੰਘ, ਇੰਦਰਾ ਗਾਂਧੀ ਦੀ ਸੁਰੱਖਿਆ ਟੁਕੜੀ ਵਿਚ ਸਾਮਲ ਸਨ, ਪਰ ਅੰਦਰਲੀ ਸਿੱਖੀ ਅਜੇ ਮਰੀ ਨਹੀਂ ਸੀ। ਇਹਨਾਂ ਦਰਬਾਰ ਸਾਹਿਬ ਨੂੰ ਵੇਖਿਆ। ਅਕਾਲ ਤਖਤ ਦੀ ਬਰਬਾਦੀ ਵੇਖ ਕੇ ਬੁੱਕੀ ਰੋਏ। ਮਨ ਨੂੰ ਤਕੜਾ ਕਰਕੇ ਵਕਤ ਦੀ ਉਡੀਕ ਕਰਨ ਲੱਗੇ। **ਉਹ ਦਿਨ 31 ਅਕਤੂਬਰ, 1984 ਦਾ ਆਣ ਢੁੱਕਿਆ। ਜਦੋਂ ਘਰੋਂ ਤਿਆਰ ਹੋ ਕੇ, ਇੰਦਰਾ ਗਾਂਧੀ ਆਪਣੇ ਲਾਉ ਲਸ਼ਕਰ ਸਮੇਤ, ਦਫਤਰ ਵੱਲ ਜਾਣ ਲਗੀ। ਉਸ ਵਕਤ ਸ੍ਰ. ਬੇਅੰਤ ਸਿੰਘ ਨੇ ਆਪਣੇ ਰਿਵਾਜਰ ਦਾ ਨਿਸ਼ਾਨਾ ਸੇਧ ਕੇ ਸਾਰੀਆਂ ਗੋਲੀਆਂ ਇੰਦਰਾ ਤੇ ਵਰਾਂ ਦਿੱਤੀਆਂ। ਅੱਖ ਦੇ ਪਲਕਾਰੇ ਵਿਚ ਸ੍ਰ.**

**ਸਤਵੰਤ ਸਿੰਘ ਨੇ ਆਪਣੀ ਆਉਟੋ ਮੈਟਿਕ ਰਾਈਫਲ ਦਾ ਪਰਾ ਮੈਗਜੀਨ, ਇੰਦਰਾ ਦੇ ਪੇਟ ਵਿਚ ਉਤਾਰ ਦਿੱਤਾ। ਖ਼ੂਨ ਦਾ ਛੱਪੜ, ਸਰੀਰ ਬੋਟੀ ਬੋਟੀ। ਹਰ ਕੋਈ ਡਰਿਆ, ਡੋਰ ਭੋਰ ਹੋਇਆ ਵੇਖ ਰਿਹਾ ਸੀ।**

ਸੁਣਨ ਵਿਚ ਆਇਆ ਹੈ ਕਿ ਇੰਦਰਾ ਛੇਤੀ ਹੀ ਪਾਕਿਸਤਾਨ ਨਾਲ ਜੰਗ ਛੇੜਨ ਵਾਲੀ ਸੀ। ਪਾਕਿ ਜੰਗ ਦੀ ਆੜ ਵਿਚ, ਸਾਰੇ ਪੰਜਾਬ ਨੂੰ ਮਲੀਅਮੇਟ ਕਰਨਾ ਚਾਹੁੰਦੀ ਸੀ। ਇੰਦਰਾ ਦੇ ਖਾਸ ਸਹਾਇਕ ਆਰ.ਕੇ. ਧਵਨ ਨੇ ਸ੍ਰ. ਬੇਅੰਤ ਸਿੰਘ ਦੇ ਕੰਨੀ ਇਹ ਗਲ ਪਾ ਦਿੱਤੀ। ਕਿ ਸਿਰਫ ਕੁਝ ਹਜਾਰ ਸਿੱਖ ਨਹੀਂ, ਸਗੋਂ ਪੂਰੇ ਪੰਜਾਬ ਨੂੰ ਨੇਸਤੋ ਨਾਬੂਦ ਕਰਨ ਵਾਲੀ ਹੈ ਇਹ ਤੀਵੀਂ। ਉਹਨਾਂ ਉਚਿਤ ਮੌਕਾ ਜਾਣ ਦੇ, ਫਸਤਾ ਵੱਢ ਦਿੱਤਾ। ਸ੍ਰ. ਬੇਅੰਤ ਸਿੰਘ ਨੇ ਰਿਵਾਲਰ ਸੁੱਟ ਕੇ, ਆਪਣੇ ਆਪ ਨੂੰ ਗ੍ਰਿਫਾਰੀ ਲਈ ਪੇਸ਼ ਕੀਤਾ ਸੀ। ਕਮਾਂਡੋ ਦਸਤੇ ਉਸਨੂੰ ਫੜਕੇ ਅੰਦਰ ਲੈ ਗਏ। ਐਨ ਨੇੜਿਓ ਗੋਲੀਆਂ ਚਲਾਈਆਂ ਗਈਆਂ। ਸ੍ਰ. ਬੇਅੰਤ ਸਿੰਘ ਆਪਣਾ ਆਪਾ ਲੇਖੇ ਲਾ ਕੇ, ਨਵਾਂ ਇਤਿਹਾਸ ਬਣਾ ਕੇ, ਵਿਦਾ ਹੋ ਗਿਆ। ਸ੍ਰ. ਸਤਵੰਤ ਸਿੰਘ ਨੂੰ ਖਤਮ ਕਰਨ ਲਈ ਨੇੜਿਓ ਗੋਲੀਆਂ ਮਾਰੀਆਂ ਗਈਆਂ। ਉਹ ਡਿਗ ਪਿਆ, ਸਹਿਕਦੇ ਨੂੰ ਹਸਤਪਤਾਲ ਭੇਜਿਆ ਗਿਆ।ਹੌਲੀ-ਹੌਲੀ ਜਖਮ ਭਰਨ ਗੱਲੇ, ਤੇ ਮੁਕੱਦਮਾ ਭੁਗਤਣ ਲਈ ਤਿਆਰ ਹੋ ਗਿਆ। ਮੁਕੱਦਮੇ ਦੀ ਅੱਖਾਂ ਵਿਚ ਘੱਟਾ ਪਾਉਣ ਵਾਲੀ ਕਾਰਵਾਈ ਕਰਕੇ, ਸ੍ਰ. ਸਤਵੰਤ ਸਿੰਘ ਤੇ ਸ੍ਰ. ਕੇਹਰ ਸਿੰਘ ਨੂੰ ਫਾਂਸੀ ਲਟਕਾ ਦਿੱਤਾ ਗਿਆ। ਅੱਜ ਤੋੜੀ ਇਹਨਾਂ ਅਫਵਾਹਾਂ ਦਾ ਬਾਜਾਰ ਗਰਮ ਚਲਿਆ ਆ ਰਿਹਾ ਹੈ ਕਿ ਇੰਦਰਾ ਨੂੰ ਖਤਮ ਕਰਵਾਉਣ ਵਿਚ, ਕਿਸੇ ਤਾਕਤਵਰ ਬਦੇਸ਼ੀ ਖੁਫੀਆ ਏਜਸੀ ਦਾ ਹੱਥ ਸੀ। ਪਹਿਲਾਂ ਤਿੰਨੇ ਸਿੱਖ ਕਾਤਿਲ ਐਲਾਨੇ ਗਏ। ਇਕ ਨੂੰ ਮੋਨਾ ਸਿੱਖ ਦੱਸਿਆ ਗਿਆ। ਮਗਰੋਂ ਉਹੋ ਮੋਨਾ ਸਿੱਖ" ਪਤਾ ਨਹੀਂ ਕਿਥੇ ਗਾਇਬ ਕਰ ਦਿੱਤਾ?

ਇੰਦਰਾ ਦੇ ਮਰਨ ਤੋਂ ਬਾਦ ਬਹੁਤ ਤੇਜ਼ੀ ਨਾਲ ਦਿੱਲੀ ਅਤੇ ਹੋਰ ਬਹੁਤ ਸਾਰੇ ਸ਼ਹਿਰਾਂ ਵਿਚ ਸਿੱਖਾਂ ਨੂੰ ਕੋਹ ਕੋਹ ਕੇ ਮਾਰਿਆ ਗਿਆ। ਉਸਨੂੰ ਪਾਠਕ, **ਦੋਸ਼ੀ ਕੌਣ ਹਨ?** ਪੁਸਤਕ ਵਿਚ ਅੱਗੇ ਪੜਨਗੇ। ਪਰ ਪਹਿਲਾਂ ਇਸ ਕਾਲੀ ਬੋਲੀ ਹਨੇਰੀ ਦਾ ਥੋੜਾ ਹੋਰ ਵਿਸ਼ਲੇਸ਼ਣ ਕਰ ਲਈਏ। ਕਾਂਗਰਸ ਪਾਰਟੀ ਆਪਣੀਆਂ ਗਲਤ ਨੀਤੀਆਂ ਅਤੇ ਵੱਡੇ ਬੇਈਮਾਨੀਆਂ ਦੇ ਸਕੈਂਡਲਾਂ ਵਿਚ, ਬਦਨਾਮ ਹੋ ਚੁੱਕੀ ਸੀ। ਘੱਟ ਗਿਣਤੀ ਲੋਕਾਂ ਨੂੰ ਲਾਰਿਆਂ ਤੋਂ ਸਿਵਾਏ ਦਿੱਤਾ ਕੁਝ ਨਹੀਂ ਸੀ। ਸਿੱਖ ਮੁਸਲਮਾਨ, ਦਲਿਤ ਕਾਂਗਰਸ ਤੋਂ ਮੂੰਹ ਮੋੜ ਚੁਕੇ ਸਨ। ਇੰਦਰਾ ਨੇ ਬਹੁਤਗਿਣਤੀ ਹਿੰਦੂ ਲੋਕਾਂ ਨੂੰ

ਆਪਣੇ ਵੱਲ ਕਰਨ ਦਾ ਰਾਹ ਅਖਤਿਆਰ ਕਰ ਲਿਆ। ਇਸ ਲਈ ਜ਼ਰੂਰੀ ਸੀ ਕਿ ਘੱਟ ਗਿਣਤੀਆਂ ਨੂੰ ਉਕਸਾਇਆ ਜਾਵੇ। ਭੜਕਾਇਆ ਜਾਵੇ। ਜਾਇਜ ਮੰਗਾਂ ਪੂਰੀਆਂ ਨਾ ਕਰਕੇ, ਬੇਚੈਨ ਕੀਤਾ ਜਾਵੇ। ਗੁੱਸੇ ਵਿਚ ਆਏ ਲੋਕ ਆਪੇ ਤੋਂ ਬਾਹਰ ਹੋ ਕੇ, ਸ਼ਾਂਤਮਈ ਨਹੀਂ ਰਹਿ ਸਕਣਗੇ। ਅੱਗਾਂ ਲਾਉਣਗੇ, ਸਰਕਾਰੀ ਜਾਇਦਾਦ ਨੂੰ ਨੁਕਸਾਨ ਪੁਚਾਉਣਗੇ। ਫਿਰ ਸਰਕਾਰ ਅਮਨ ਕਾਨੂੰਨ ਬਹਾਲ ਕਰਨ ਵਾਸਤੇ ਤਾਕਤ ਦੀ ਵਰਤੋਂ ਕਰੇਗੀ। "ਕੁਚਲ ਕੇ ਰੱਖ ਦੇਵੇਗੀ।"

ਘੱਟ ਗਿਣਤੀਆਂ ਦੇ ਹੱਕਾਂ ਨੂੰ ਦਬਾਇਆ ਗਿਆ। ਅਦਾਲਤਾਂ ਵਿਚੋਂ ਇਨਸਾਫ ਤਾਂ ਕੀ ਮਿਲਣਾ ਸੀ, ਸਗੋਂ ਜੱਜ ਭੀ ਰਾਜਨੀਤੀ ਦੇ ਦਬਾ ਵਿਚ ਆ ਗਏ। ਫਿਰਕੂ ਸੋਚ ਤਹਿਤ ਫੈਸਲੇ ਕਰਨ ਲੱਗ ਪਏ। ਇੰਦਰਾ ਦੇ ਕਤਲ ਤੋਂ ਮਗਰੋਂ, ਜੋ **"ਪੜਤਾਲੀਆਂ ਕਮਿਸਨ"** ਬਣਾਏ ਗਏ, ਪਹਿਲੀ ਗਲ ਤਾਂ ਉਹਨਾਂ ਨੂੰ ਕਾਨੂੰਨ ਮੁਤਾਬਕ ਕੰਮ ਹੀ ਨਹੀ਼ ਕਰਨ ਦਿੱਤਾ ਗਿਆ। ਅਗਰ ਥੋੜਾ ਬਹੁਤ ਉਹਨਾਂ ਕੰਮ ਕੀਤਾ ਭੀ ਹੈ, ਉਸਨੂੰ ਕੇਂਦਰ ਦੀ ਸਰਕਾਰ ਨੇ ਸਾਜਿਸ਼ੀ ਸੋਚ ਤਹਿਤ, ਲਾਗੂ ਨਹੀਂ ਕੀਤਾ। ਕੇਂਦਰ ਵਿਚ ਸਰਕਾਰ ਭਾਵੇਂ ਕਾਂਗਰਸ ਦੀ ਸੀ, ਜਾਂ ਭਾਰਤੀ ਜੰਤਾ ਪਾਰਟੀ ਦੀ ਸੀ। ਅੰਦਰੋਂ ਇਹ ਸਾਰੇ ਲੋਕ ਸਿੱਖਾਂ ਦੇ ਦੁਸਮਣ ਹਨ। ਕੇਂਦਰ ਦੀ ਭਾਜਪਾ ਸਰਕਾਰ ਵਿਚ, ਅਕਾਲੀ ਅਖਵਾਉਣ ਵਾਲੇ, ਪੰਥ ਪੰਥ ਕੂਕਣ ਵਾਲੇ, ਰਾਜ ਗੱਦੀਆਂ ਦਾ ਸੁਖ ਮਾਣਦੇ ਰਹੇ। ਪਾਰਲੀਮੈਂਟ ਵਿਚ ਬੈਠਕੇ ਆਪਣੀ ਅਕਲ ਦਾ ਜਨਾਜਾ ਕਢਦੇ ਰਹੇ। ਸਿੱਖਾਂ ਦੇ ਹੱਕਾਂ ਲਈ, ਦਿੱਲੀ ਦੇ ਦੋਸ਼ੀਆਂ ਨੂੰ ਸਜਾ ਦੁਆਣ ਲਈ, ਉੱਜੜੇ ਸਿੱਖਾਂ ਨੂੰ ਬਸਾਉਣ ਲਈ, ਮਰ ਗਿਆ ਦੇ ਪ੍ਰਵਾਰਾਂ ਨੂੰ ਮੁਆਵਜਾ ਦੁਆਉਣ ਲਈ, ਕਦੀ ਜਬਾਨ ਤਕ ਨਾ ਖੋਹਲੀ। ਬੜੀ ਸ਼ਾਨ ਨਾਲ ਭਾਜਪਾ ਦੀ ਸਰਕਾਰ ਨੂੰ ਬਿਨਾ ਸ਼ਰਤ ਹਮਾਇਤ ਦਿੰਦੇ ਰਹੇ। ਪੰਜਾਬ ਵਿਚ 1997 ਤੋਂ 2002 ਤਕ ਅਤੇ 2007 ਤੋਂ ਦੁਬਾਰਾ ਫਿਰ ਭਾਜਪਾਈਆਂ ਨੂੰ ਅਕਾਲੀ ਸਰਕਾਰ ਵਿਚ ਵੱਡੇ ਅਹੁਦਿਆਂ ਨਾਲ ਨਿਵਾਜਦੇ ਰਹੇ। ਪ੍ਰਾਪਤੀ ਇਕ ਕਉਡੀ ਦੀ ਨਾ ਕਰਵਾ ਸਕੇ।

ਦਿੱਲੀ ਵਿਚ ਜਦੋਂ ਸਿੱਖਾਂ ਨੂੰ ਗਲਾਂ ਵਿਚ ਟਾਇਰ ਪਾ ਕੇ, ਕੋਹ ਕੋਹ ਕੇ ਕਤਲ ਕੀਤਾ ਜਾ ਰਿਹਾ ਸੀ। ਉਸੇ ਸਮੇਂ ਨੇਕ ਬਖਤ ਇਨਸਾਨ, ਰੱਬ ਨੂੰ ਪਿਆਰ ਕਰਨ ਵਾਲੇ, ਮਨੁਖਤਾ ਦੇ ਹਿਤੈਸ਼ੀ, ਅਨੇਕ ਖਤਰੇ ਸਿਰ ਤੇ ਲੈ ਕੇ, ਸੱਚ ਤੇ ਆਧਾਰਿਤ ਰਿਪੋਰਟ ਤਿਆਰ ਕਰ ਰਹੇ ਸਨ। ਇਕ ਟੀਮ ਦੇ ਮੁਖੀ ਸਨ, ਸ੍ਰੀਮਾਨ ਗੋਬਿੰਦਾ ਮਖੋਟੀ ਜੀ। ਦੂਜੀ ਮਨੁੱਖੀ ਅਧਿਕਾਰ ਟੀਮ ਦੇ ਮੁੱਖੀ ਸਨ, **ਸ੍ਰੀਮਾਨ ਅਤੀ**

**ਸਤਿਕਾਰਯੋਗ ਰਜਨੀ ਕੋਠਾਰੀ ਜੀ।** ਇਹਨਾਂ ਤੋਂ ਇਲਾਵਾ ਸਤਿਕਾਰਯੋਗ **ਰਾਮ ਜੇਠ ਮਲਾਨੀ ਜੀ** ਅਤੇ ਉਹਨਾਂ ਦੀ ਬੇਟੀ ਬੀਬੀ **ਰਾਣੀ ਜੇਠ ਮਲਾਨੀ ਜੀ**। ਇਨਾਂ ਦੋਵਾਂ ਪਿਤਾ ਪੁੱਤਰੀ ਨੇ ਇੰਦਰਾ ਕਤਲ ਦੇ ਦੋਸ਼ੀ ਠਹਿਰਾਏ ਗਏ, ਸ੍ਰ. ਸਤਵੰਤ ਸਿੰਘ ਤੇ ਸ੍ਰ. ਕੇਹਰ ਸਿੰਘ ਦਾ ਕੇਸ ਭੀ ਬੜੀ, ਸਿਦਕ ਦਿੱਲੀ ਨਾਲ ਲੜਿਆ ਸੀ। ਇਹਨਾਂ ਅਤੀ ਸਤਿਕਾਰਤ ਹਸਤੀਆਂ ਵਲੋਂ ਮੌਕੇ ਤੇ ਜਾ ਕੇ ਤੱਥ ਇਕੱਠੇ ਕਰਕੇ, ਸਬੂਤਾਂ ਸਮੇ ਤ ਰਿਪੋਰਟ ਛਾਪ ਦਿੱਤੀ ਗਈ। ਅੰਦਰਖਾਤੇ ਭਾਰਤ ਸਰਕਾਰ ਨੂੰ ਇਸ ਰਿਪੋਰਟ ਂ**"ਦੋਸ਼ੀ ਕਉਣ ਹਨ"** ਨੇ ਹਿਲਾ ਕੇ ਰੱਖ ਦਿੱਤਾ। ਪਰ ਬੜੀ ਬੇਹਯਾਈ ਨਾਲ, ਤਾਕਤ ਦੇ ਨਸ਼ੇ ਵਿਚ ਚੂਰ ਸਰਕਾਰ ਨੇ, ਇਧਰ ਧਿਆਨ ਨਾ ਦਿੱਤਾ। **ਇਸ ਅਤੀ ਭਰੋਸੇਯੋਗ ਰਿਪੋਰਟ ਨੂੰ ਦਰਕਿਨਾਰ ਕਰਕੇ, ਆਪਣੇ ਵਲੋਂ ਪੜਤਾਲੀਆ ਕਮਿਸ਼ਨ" ਬਣਾਉਣੇ ਸ਼ੁਰੂ ਕਰ ਦਿੱਤੇ। ਪੂਰੇ ਤੇਈ ਸਾਲ ਬੀਤ ਜਾਣ ਤ ਭੀ ਹਾਲੀ ਪੜਤਾਲ ਜਾਰੀ ਹੈ ਕਿ ਦੋਸ਼ੀ ਕਉਣ ਹਨ?**

ਨਵੰਬਰ 1984 ਵਿਚ ਇਕ ਪੜਤਾਲੀਆ ਕਮੇਟੀ ਦਾ ਗਠਨ ਕੀਤਾ ਗਿਆ ਇਸ ਦਾ ਮੁਖੀ ਲਾਇਆ ਗਿਆ, ਸ੍ਰੀ ਵੇਦ ਮਰਵਾਰਾ। ਸੰਨ 85 ਵਿਚ ਵੇਦ ਮਰਵਾਹਾ ਦਾ ਕੰਮ ਸਰਕਾਰ ਨੇ ਬਿਨਾਂ ਕਾਰਨ ਰੋਕ ਦਿੱਤਾ। ਨਵੇਂ ਕਮਿਸ਼ਨ ਦਾ ਗਠਨ ਕੀਤਾ ਗਿਆ। ਵੇਦ ਮਰਵਾਹਾ ਦੀ ਕੀਤੀ ਪੜਤਾਲ ਖਤਮ ਤੇ ਰੰਗ ਨਾਥ ਮਿਸ਼ਰਾ ਜੱਜ ਨੂੰ 26 ਅਪ੍ਰੈਲ 1985 ਵਿਚ ਜਿੰਮੇਵਾਰੀ ਸੌਂਪ ਦਿੱਤੀ। ਇਸ ਮਿਸ਼ਰਾ ਕਮੇਟੀ ਨੇ, ਕੀੜੀ ਦੀ ਚਾਲੇ ਹਾਲੀ ਕੰਮ ਸ਼ੁਰੂ ਹੀ ਕੀਤਾ ਸੀ, ਕਿ 23 ਫਰਵਰੀ 87 ਨੂੰ ਕਪੂਰ ਮਿੱਤਲ ਪੜਤਾਲੀਆ ਕਮੇਟੀ ਬਣਾ ਦਿੱਤੀ। ਇਸ ਮਿੱਤਲ ਕਮੇਟੀ ਦੇ ਕੰਮ ਤੇ ਭੀ ਸਰਕਾਰ ਨੇ ਕੋਈ ਅਮਲ ਨਾ ਕੀਤਾ। ਇਸੇ ਸਮੇਂ ਇਕ ਜੈਨ ਬੈਨਰਜੀ ਕਮੇਟੀ ਬਣੀ ਅਗਸਤ 89 ਵਿਚ, ਤੇ ਕੁਝ ਹੀ ਸਮੇਂ ਅੰਦਰ ਇਸ ਨੂੰ ਖਤਮ ਕਰ ਦਿੱਤਾ ਗਿਆ। ਜੈਨ ਬੈਨਰਜੀ ਦੇ ਬ੍ਰਾਬਰ , ਇਕ ਹੋਰ ਕਮੇਟੀ ਬਣਾਈ ਗਈ ਸੀ, ਆਹੂਜਾ ਪੜਤਾਲ ਕਮੇਟੀ 1987 ਵਿਚ। ਅਗਸਤ 90 ਵਿਚ ਪੋਟੀ ਰੋਸ਼ਾ ਕਮੇਟੀ ਦਾ ਗਠਨ ਕੀਤਾ ਗਿਆ। ਇਸ ਨੂੰ ਕੋਈ ਕੰਮ ਨਾ ਕਰਨ ਦਿੱਤਾ ਗਿਆ। ਇਸ ਲਈ ਇਸ ਦੇ ਮੈਂਬਰਾਂ ਨੇ ਅਸਤੀਫਾ ਦੇ ਦਿੱਤਾ। ਨਵੰਬਰ 90 ਤੋਂ 93 ਤੱਕ ਜੈਨ ਅਗਰ ਵਾਲ ਕਮੇਟੀ ਨੇ ਖੋਜ ਪੜਤਾਲ ਕੀਤੀ। ਸਰਕਾਰ ਨੇ ਇਸ ਨੂੰ ਪ੍ਰਵਾਨ ਨਾ ਕੀਤਾ। ਅਗੋਂ ਢਿੱਲੋਂ ਕਮੇਟੀ ਬਣਾਈ ਗਈ। ਇਸ ਨੇ ਮ੍ਰਿਤਕ ਪ੍ਰਵਾਰਾਂ ਨੂੰ ਬੀਮੇ ਦੀ ਰਕਮ ਅਦਾ ਕਰਨ ਦੀ ਸਿਫਾਰਸ਼ ਕੀਤੀ। ਬੀਮਾ ਕੰਪਨੀਆਂ ਸਰਕਾਰੀ ਦਬਾਓ ਅਧੀਨ

ਹੀ ਕੰਮ ਕਰਦੀਆਂ ਹਨ। ਉਹਨਾਂ ਸਾਫ ਨਾਂਹ ਕਰ ਦਿੱਤੀ। ਆਖੇ ਦੰਗੇ ਫਸਾਦਾਂ ਵਿਚ, ਮਨੁੱਖਾਂ ਦਾ ਮਾਰਿਆ ਜਾਣਾ ਤੇ ਉਸਦੀ ਪੂਰਤੀ ਕਰਨੀ, ਸਾਡੇ ਕਾਨੂੰਨ ਵਿਚ ਨਹੀਂ ਹੈ। ਸੰਨ 1993 ਵਿਚ ਹੀ ਇਕ ਨਰੂਲਾ ਕਮੇਟੀ ਬਣਾਈ ਗਈ। ਇਸ ਕਮੇਟੀ ਨੇ ਜੋ ਸਿਫਾਰਸ਼ਾਂ ਕੀਤੀਆਂ। ਉਹਨਾਂ ਤੇ ਅਮਲ ਨਹੀਂ ਹੋਇਆ। ਸੰਨ 2000 ਵਿਚ ਨਾਨਾਵਤੀ ਕਮਿਸ਼ਨ ਬਣਿਆ। ਇਸ ਨੇ ਚਾਰ ਸਾਲ ਤਕ ਸਰਕਾਰੀ ਪੈਸਾ (ਤਨਖਾਹ ਅਤੇ ਭੱਤੇ) ਤਾਂ ਬੜਾ ਡਕਾਰਿਆ। ਸਿੱਖਾਂ ਨੂੰ ਇਨਸਾਫ ਦੁਆ ਸਕਣਾ ਇਸ ਦੀ ਕਲਮ ਵਿਚ ਨਹੀਂ ਸੀ। ਅਗੋਂ ਹੋਰ ਕਮਿਸ਼ਨ ਬਣਾਉਦ ਦੀ ਲੋੜ ਹੀ ਮੁਕ ਗਈ ਹੈ। ਸਿੱਖ ਭੀ ਪੂਰੀ ਤਰ੍ਹਾਂ ਸਮਝ ਚੁੱਕੇ ਹਨ ਕਿ ਕਾਤਿਲਾਂ ਕੋਲੋਂ, ਕਦੀ ਇਨਸਾਫ ਨਹੀਂ ਮਿਲਣਾ। ਕਾਨੂੰਨ ਤਾਂ ਕਮਜੋਰਾਂ ਨੂੰ ਜੇਹਲਾਂ ਵਿਚ ਬੰਦ ਕਰਨ ਲਈ ਬਣਦੇ ਹਨ। ਕਮਜੋਰਾਂ ਨੂੰ ਫਾਂਸੀ ਲਟਕਾਉਂਦੇ ਹਨ। ਤਾਕਤਵਰ ਬੁਰਛਿਆ ਨੂੰ ਅਦਾਲਤਾ, ਕਮਿਸ਼ਨ, ਕਾਨੂੰਨ ਤੇ ਜੱਜ, ਕਿਵੇਂ ਸਜਾ ਦੇ ਸਕਦੇ ਹਨ? ਅਸੰਭਵ ਅਸੰਭਵ।

ਗੋਰੀ ਸਰਕਾਰ ਨੇ ਭਾਰਤ ਤੇ ਸਦੀਆਂ ਰਾਜ ਕੀਤਾ। ਜਿਲ੍ਹਿਆਂ ਵਾਲੇ ਬਾਗ ਅੰਮ੍ਰਿਤਸਰ ਵਿਖੇ, ਜਨਰਲ ਡਾਇਰ ਨੇ ਤਾਕਤ ਦੀ ਅੰਨੀ ਵਰਤੋਂ ਕੀਤੀ। ਗੋਲੀ ਚਲਾ ਕੇ ਸੈਂਕੜੇ ਯਾਤਰੂ ਮਾਰ ਮੁਕਾਏ। ਭਾਰਤ ਦੀ ਗੋਰੀ ਬਦੇਸ਼ੀ ਸਰਕਾਰ ਨੇ ਇਕ ਪੜਤਾਲੀਆ ਕਮੇਟੀ **"ਹੰਟਰ ਕਮਿਸ਼ਨ"** ਬਣਾਇਆ। ਇਸ ਕਮੇਟੀ ਨੇ ਸਾਰੇ ਪੱਖਾਂ ਦਾ ਜਾਇਜਾ ਲੈ ਕੇ, ਜਨਰਲ ਡਾਇਰ ਨੂੰ ਦੋਸ਼ੀ ਠਹਿਰਾਇਆ। ਉਸ ਦੀ ਪੈਂਸ਼ਨ ਅਤੇ ਹੋਰ ਸਹੂਲਤਾਂ ਬੰਦ ਕਰਵਾ ਦਿੱਤੀਆਂ। ਜਿਨਾਂ ਪ੍ਰਵਾਰਾਂ ਦੇ ਮੈਂਬਰ ਗੋਲੀ ਨਾਲ ਮਾਰੇ ਗਏ ਸਨ, ਉਹਨਾਂ ਨੂੰ ਮੁਆਵਜਾ ਦਿੱਤਾ ਗਿਆ। ਇਧਰ ਆਪਣੀ ਸਰਕਾਰ ਜੋ ਸਲੂਕ ਕਰ ਰਹੀ ਹੈ। ਉਹ ਜੱਗ ਜਾਹਰ ਹੋ ਗਿਆ ਹੈ।

ਮਾਰ ਦਿੱਤੇ ਗਏ ਸਿੱਖਾਂ ਦੇ ਮੁਕੱਦਮੇ ਲੜਨ ਵਾਸਤੇ, ਦਿੱਲੀ ਕਮੇਟੀ ਅਤੇ ਸ੍ਰੋਮਣੀ ਕਮੇਟੀ ਨੂੰ ਵਕੀਲਾਂ ਦਾ ਇਕ ਗਰੁੱਪ ਬਣਾ ਕੇ, ਕੇਸ ਲੜਨੇ ਚਾਹੀਦੇ ਸਨ। ਹਾਏ ਰੱਬ ਜੀ। ਇਹਨਾਂ ਨੇ ਸਿੱਖਾਂ ਦਾ ਧਨ ਬੜਾ ਡਕਾਰਿਆ ਪਰ ਆਪਣੇ ਫਰਜ ਦੀ ਪਛਾਣ ਨਹੀ਼ ਕੀਤੀ। ਮਰਨ ਵਾਲੇ ਬਹੁਤੇ ਗਰੀਬ ਸਿੱਖ ਸਨ। ਉਹਨਾਂ ਕੋਲ ਇੰਨਾ ਪੈਸਾ ਕਿਥੇ ਕਿ ਵਕੀਲਾਂ ਦੀਆਂ ਮੋਟੀਆਂ ਫੀਸਾਂ ਤਾਰ ਸਕਣ? ਜਿੰਨਾ ਦਰਿੰਦਿਆਂ ਨੇ, ਉਹਨਾਂ ਦੇ ਪ੍ਰਵਾਰਿਕ ਮੈਂਬਰ ਕਤਲ ਕਰਾਏ ਸਨ, ਉਹੀ ਲੋਕ ਹਮਦਰਦੀ ਕਰਨ ਆ ਰਹੇ ਸਨ। ਉਜੜਿਆਂ ਨੂੰ ਮੁੜ ਵਸਾਉਣ ਦਾ ਖੇਖਣ ਕਰ ਰਹੇ ਸਨ। ਇਹਨਾਂ

ਗਰੀਬ ਸਿੱਖਾਂ ਨੂੰ ਨਾਲ ਹੀ ਕਾਤਿਲ ਕਾਂਗਰਸੀ ਲੀਡਰ, ਧਮਕੀਆਂ ਭੀ ਦੇ ਰਹੇ ਸਨ। ਵਿਚਾਰੇ ਗਰੀਬ ਸਿੱਖ ਡਰ ਗਏ। ਗਵਾਹੀਆਂ ਤੋਂ ਮੁਕਰਨ ਲਗੇ। ਦੋਸ਼ੀਆਂ ਨੂੰ ਪਛਾਨਣ ਤੋਂ ਇਨਕਾਰ ਕਰਨ ਲਗੇ।

ਬੇਈਮਾਨੀ ਦੀ ਕੋਈ ਸੀਮਾ ਨਹੀਂ ਕੋਈ ਆਪਣਾ ਬੇਗਾਨਾ ਨਹੀਂ। ਜਦੋਂ ਮਨੁਖ **"ਮੁਰਦਾਰ"** ਖਾਣ ਗਿੱਝ ਜਾਵੇ, ਫਿਰ ਉਹ ਥਾਂ ਕੁਥਾਂ ਨਹੀਂ ਵੇਖਦਾ। ਇਕ ਪਾਸੇ ਕਤਲ ਹੋਣ ਤੋਂ ਬਚੇ ਹੋਏ ਸਿੱਖ ਪ੍ਰਵਾਰ ਡਰੇ ਸਹਿਮੇ ਦਰ ਦਰ ਭਟਕ ਰਹੇ ਸਨ। ਸਿਰੜ ਦੀ ਪੱਕੀ ਬੀਬੀ ਦਰਸ਼ਨ ਕੋਰ ਨੇ, ਆਪਣੀਆਂ ਵਿਧਵਾ ਸਿੱਖ ਬੀਬੀਆਂ ਸਮੇਤ, ਅੰਤ ਦੀਆਂ ਮੁਸੀਬਤਾਂ ਵਿਚ, ਕਾਤਿਲਾਂ ਵਿਰੁਧ ਅਦਾਲਤੀ ਮੁਹਿੰਮ ਢਿੱਲੀ ਨਹੀਂ ਪੈਣ ਦਿੱਤੀ। ਕੁਝ ਸੁਹਿਰਦ ਵਕੀਲ ਅਤੇ ਨੇਕ ਗੁਰਸਿੱਖ ਇਨਾਂ ਦੀ ਤਨ ਮਨ ਨਾਲ ਮੱਦਤ ਕਰ ਰਹੇ ਸਨ। ਇਕ ਆਤਮਾ ਸਿੰਘ ਲੁਬਾਣਾ ਨਾਮੀ ਵਿਅਕਤੀ, ਇਹਨਾਂ ਬੀਬੀਆਂ ਨੂੰ ਮੁਕਦਮਾ ਲੜਨੋ ਰੋਕਣ ਲਈ ਨੀਚਤਾ ਦੀਆਂ ਸਭ ਹੱਦਾਂ ਪਾਰ ਕਰ ਗਿਆ। ਉਸ ਨੇ ਧਮਕੀਆਂ ਹੀ ਨਹੀਂ ਦਿੱਤੀਆਂ, ਸਗੋਂ ਇਹਨਾਂ ਵਿਧਵਾਵਾਂ ਨੂੰ ਲਗਾਤਾਰ ਗੰਦੀਆਂ ਗਾਲਾਂ ਦਿੰਦਾ ਰਿਹਾ, ਮਾਰਨ ਦੀਆਂ ਧਮਕੀਆਂ ਦਿੰਦਾ ਰਿਹਾ, ਤੇ ਅਖੀਰ ਇਹਨਾਂ ਨੂੰ ਚਪੇੜਾ ਮਾਰ ਭੀ ਗਿਆ। ਇਹਨਾ ਦੁਖਿਆਰੀਆਂ ਨੇ ਦਿੱਲੀ ਕਮੇਟੀ ਦੇ "ਮਾਲਕਾਂ" ਕੋਲ ਫਰਿਆਦ ਕੀਤੀ। ਉਹਨਾਂ ਸੁਣ ਕੇ ਅਣਸੁਣੀ ਕਰ ਦਿੱਤੀ। ਇਹ ਬੀਬੀਆਂ ਅਕਾਲ ਤਖਤ ਦੇ ਪੁਜਾਰੀ (ਅਖੌਤੀ ਜਥੇਦਾਰ) ਕੋਲ ਫਰਿਆਦੀ ਹੋਈਆਂ। ਉਸ ਨੇ ਖੇਖਣਹਾਰੀਆਂ ਆਖ ਕੇ ਅਪਮਾਨ ਕੀਤਾ। ਫਿਰ ਇਹਨਾਂ ਲੁਬਾਣਾ ਬਰਾਦਰੀ ਦੀ ਪੰਚਾਇਤ ਅੱਗੇ ਦੁਖੜਾ ਰੋਇਆ। ਪੰਚਾਇਤ ਨੇ ਧਿਆਨ ਪੂਰਵਕ ਹੋਈ ਬੀਤੀ ਸੁਣੀ। **ਸਾਰੀ ਪੜਤਾਲ ਕਰਵਾਈ, ਜੋ ਸਹੀ ਨਿਕਲੀ। ਆਤਮਾ ਸਿੰਘ ਲੁਬਾਣਾ ਨੂੰ ਪੰਚਾਇਤ ਨੇ ਸੱਦ ਕੇ ਸਾਰੀ ਪੜਤਾਲ ਦੀ ਰਿਪੋਰਟ ਪੜ ਸੁਣਾਈ। ਉਹ ਤਸਲੀਬਖਸ਼ ਜੁਆਬ ਨਾ ਦੇ ਸਕਿਆ। ਲੁਬਾਣਾ ਪੰਚਾਇਤ ਦੇ ਪੰਚਾਂ ਨੇ, ਇਸ ਸਖਸ ਨੂੰ ਪੰਜ ਲੱਖ ਰੁਪੈ ਜੁਰਮਾਨਾ ਲਾਇਆ ਅਤੇ ਬੀਬੀਆਂ ਦੇ ਅਪਮਾਨ ਲਈ ਮੁਆਫੀ ਮੰਗਵਾਈ।**

ਇਹਨਾਂ ਵਿਧਵਾਂ ਬੀਬੀਆਂ ਦੇ ਬੱਚੇ ਅਣਪੜ ਰਹਿ ਗਏ। ਅਵਾਰਾ ਹੋ ਗਏ, ਬੁਰੀਆਂ ਆਦਤਾਂ ਦਾ ਸ਼ਿਕਾਰ ਹੋ ਗਏ। ਤੇ ਲੜਕੀਆਂ ....? ਜਿਉਂ ਜਿਉਂ ਜੁਆਨੀ ਆਉਣ ਲੱਗੀ, ਲੋੜਾਂ ਪੂਰੀਆਂ ਨਾ ਹੋਈਆਂ। ਜਿਸਮ ਵੇਚਣ ਦੇ ਮੰਦੇ ਰਾਹ ਪੈ ਗਈਆਂ। ਕਈ ਕਾਤਿਲਾਂ ਦੇ ਸੰਗੀ ਸਾਥੀ, ਗੁੰਡੇ, ਫੁਸਲਾ ਕੇ ਲੈ ਜਾਂਦੇ ਤੇ ਹਨੇਰੀ

ਖੱਡ (ਵੇਸ਼ਵਾਗਮਨੀ) ਵੱਲ ਧੱਕਾ ਦੇ ਦਿੰਦੇ। ਬਹੁਤ ਸਾਰੇ ਮਨੁਮੁਖਾਂ ਨੇ ਇਹਨਾ ਦੁਖਿਆਰੇ ਸਿੱਖਾਂ ਲਈ ਮਗਰ ਮੱਛ ਦੇ ਹੰਝੂ ਕੇਰਕੇ, ਰਾਜਸੀ ਸਤਰੰਜ ਖੇਲੀ। ਸਹੀ ਮਾਹਿਨਿਆਂ ਵਿਚ ਇਹਨਾਂ ਦੀ ਕਿਸੇ ਨੇ ਸਾਰ ਨਾ ਲਈ। ਦੁਨੀਆਂ ਭਰ ਵਿਚ ਗੁਰਦੁਆਰਿਆਂ ਦੀਆਂ ਗਗਨ ਚੁੰਭੀ ਇਮਾਰਤਾਂ ਉਸਰ ਰਹੀਆਂ ਹਨ। ਜਿਨਾਂ ਤੇ ਸਿੱਖ ਕੌਮ ਨੇ ਪਾਗਲ ਪਣ ਦੀ ਹੱਦ ਤੱਕ ਪੈਸਾ ਰੋਹੜ ਦਿੱਤਾ ਹੈ। ਇਹਨਾਂ ਦੁਖਿਆਰੇ ਪਰਵਾਰਾਂ ਦੀ ਬਾਂਹ ਨਹੀਂ ਫੜੀ। ਦੁਨੀਆ ਭਰ ਦੇ ਵਿਸ਼ਾਲ ਗੁਰਦਿਆਰਿਆਂ ਵਿਚ ਹਰ ਰੋਜ ਕਰੋੜਾਂ ਰੁਪੈ ਦਾ ਲੰਗਰ ਵਰਤਾਇਆ ਜਾਂਦਾ ਹੈ। ਰੱਜਿਆ ਨੂੰ ਰਜਾਇਆ ਜਾਂਦਾ ਹੈ। ਗੈਰਸਿੱਖਾਂ ਵਿਚ ਖੁਦ ਨੂੰ ਦਾਨੀ ਹੋਣ ਦਾ ਸਵਾਂਗ ਕਰਕੇ ਵਿਖਾਇਆ ਜਾਂਦਾ ਹੈ। ਇਨਾਂ ਰੁਲਦੇ ਹੋਏ ਵਖਤਾਂ ਦੇ ਮਾਰੇ, ਗਰੀਬ ਪਰਵਾਰਾਂ ਦੇ ਬੱਚਿਆਂ ਲਈ, ਸਕੂਲ ਨਹੀਂ ਖੋਹਲੇ ਗਏ। ਚੰਦੋਏ ਚੋਰ ਤੇ ਰੁਮਾਲਿਆਂ ਤੇ ਹਰ ਰੋਜ ਲੱਖਾਂ ਰੁਪਿਆ ਉਡ ਜਾਂਦਾ ਹੈ। ਪਰ ਇਹਨਾਂ ਪਰਵਾਰਾਂ ਦੇ ਨੰਗੇ ਤਨ ਢਕਣ ਦਾ ਖਿਆਲ ਤਕ ਨਾ ਆਇਆ। ਸੋਨੇ ਦੀਆਂ ਕਹੀਆਂ, ਸੋਨੇ ਦੇ ਤਾਸਲੇ, (ਬੱਠਲ) ਬਣਵਾਏ ਜਾ ਸਕਦੇ ਹਨ। ਦਰਬਾਰ ਸਾਹਿਬ ਅਤੇ ਹੋਰ ਅਣਗਿਣਤ ਗੁਰਦੁਆਰਿਆਂ ਤੇ ਸੋਨਾ ਥੱਪਿਆ ਜਾ ਸਕਦਾ ਹੈ। ਸੋਨੇ ਦੀਆਂ ਪਾਲਕੀਆਂ ਬਣਾ ਕੇ ਗੁਰਦੁਆਰਿਆਂ ਵਿਚ ਸਜਾਈਆਂ ਹਨ। ਹਾਏ ਸਤਿਗੁਰੂ ਜੀ। ਤੁਹਾਡੇ ਨਾਮ ਤੇ ਇਕੱਠਾ ਕੀਤਾ ਪੈਸਾ, ਤੁਹਾਡੇ ਬੱਚਿਆਂ ਨੂੰ ਰੋਜਗਾਰ ਦੇਣ ਤੇ ਨਾਂ ਖਰਚਿਆ ਗਿਆ। ਪਰਧਾਨਾਂ ਸਕਤਰਾਂ ਦੇ ਨਿੱਜੀ ਮਹਿਲ ਉਸਰ ਗਏ। ਚੰਮ ਚੰਮ ਕਰਦੀਆਂ ਕਾਰਾਂ ਧੂੜਾਂ ਉਡਾਉਂਦੀਆਂ ਫਿਰ ਰਹੀਆਂ ਹਨ। ਪਰ ਇਹਨਾਂ ਘੱਲੂਘਾਰਿਆਂ ਵਿਚ ਬਰਬਾਦ ਹੋਏ ਸਿੱਖ ਪਰਵਾਰਾਂ ਲਈ, ਸਾਦੇ ਜਿਹੇ ਮਕਾਨ ਤਕ ਨਾ ਬਣ ਸਕੇ। ਸਵਾਰੀ ਲਈ ਸਾਈਕਲ ਤਕ ਨਾ ਖਰੀਦੇ ਗਏ। ਸਰਕਾਰਾਂ ਨੇ ਤਾਂ ਸਿੱਖ ਕੌਮ ਨੂੰ ਤਬਾਹ ਕਰਨਾ ਹੀ ਹੈ। ਸਿੱਖਾਂ ਦੇ ਚੌਧਰੀ ਖੁਦ ਦੁਸ਼ਮਣਾਂ ਵਾਲਾ ਪਾਰਟ ਅਦਾ ਕਰ ਰਹੇ ਹਨ।

ਇਹਨਾਂ ਨਿਰਾਸਤਾ ਵਾਲੇ ਕਾਰਨਾਂ ਕਰਕੇ ਸਿੱਖ ਨੌਜੁਆਨਾਂ ਨੇ, ਪੰਜਾਬ ਵਿਚ ਹਥਿਆਰ ਬੰਦ ਜੰਗ ਸ਼ੁਰੂ ਕਰ ਦਿੱਤੀ। ਅਕਾਲੀ ਲੀਡਰਾਂ ਨੇ ਸਗੋਂ ਉਹਨਾਂ ਨੂੰ ਉਤਸ਼ਾਹਤ ਕੀਤਾ। ਬਿਨਾਂ ਕਿਸੇ ਦੂਰ ਅੰਦੇਸੀ ਤੋਂ, ਇਹ ਨੌਜੁਆਨ ਆਪ ਕੁਰਬਾਨੀ ਤਾਂ ਕਰ ਗਏ। ਜੁਆਨੀਆਂ ਲੇਖੇ ਲਾ ਗਏ। ਇਹਨਾਂ ਦੇ ਪਰਵਾਰ ਉਜੜ ਗਏ। ਇਹਨਾਂ ਨੂੰ ਲੁੱਟ ਕੁੱਟ ਕੇ ਪੁਲਿਸ ਵਾਲਿਆਂ ਨੇ ਆਪਣੀਆਂ ਤਿਜੋਰੀਆਂ ਭਰ ਲਈਆਂ। ਦੋ ਲੱਖ ਸਿੱਖ ਕੋਹ ਕੋਹ ਕੇ ਖਪਾ ਦਿੱਤੇ ਗਏ। ਪ੍ਰਾਪਤੀ ਕਉਡੀ ਦੀ ਨਹੀਂ

ਹੋਈ। ਸਗੋਂ ਪੰਜਾਬ ਵਿਚਲੇ ਨਰਸੰਘਾਰ ਦੀ, ਅਕਾਲੀ ਸਰਕਾਰਾਂ ਨੇ ਪੜਤਾਲ ਕਰਾਉਣੀ ਭੀ ਵਾਜਬ ਨਾ ਸਮਝੀ। ਕਿਸੇ ਉਜੜੇ ਨੂੰ ਬਸਾਉਣ ਦਾ ਜਤਨ ਕਰਨਾ ਤਾਂ ਕਿਤੇ ਰਿਹਾ, ਧਰਵਾਸ ਦੇ ਦੋ ਸ਼ਬਦ ਭੀ **"ਅਕਾਲੀ"** ਨਾ ਬੋਲ ਸਕੇ। ਇਸ ਘੋਰ ਮਾਯੂਸੀ ਦੇ ਆਲਮ ਵਿਚ, ਪੰਜਾਬ ਦੇ ਨੌਜੁਆਨਾਂ ਨੇ ਦਾਹੜੀ ਕੇਸ ਕਟਵਾ ਦਿੱਤੇ। ਭਵਿੱਖ ਧੁੰਦਲਾ ਹੋਣ ਕਾਰਨ, ਨਸ਼ਿਆਂ ਵਿਚ ਡੁੱਬ ਗਏ। ਅਕਾਲੀ ਦਲਾਂ ਨੂੰ ਸਿੱਖ ਵੋਟ ਦੀ ਬਜਾਏ ਹਿੰਦੂ ਵੋਟ ਤੇ ਨਿਰਭਰ ਹੋਣਾ ਪਿਆ। ਹਿੰਦੂ (ਭਾਜਪਾ) ਅਜਿਹੇ ਗਏ ਗੁਜਰੇ, ਸਿੱਖੀ ਦੇ ਦੁਸ਼ਮਣ ਅਕਾਲੀਆਂ ਨੂੰ ਵੋਟ ਪਾ ਕੇ ਗੱਦੀ ਤੋਂ ਜ਼ਰੂਰ ਬਿਠਾਉਣਗੇ। ਕਿਉਂਕਿ ਇਸ ਤਰ੍ਹਾਂ ਉਹ ਬਿਨਾਂ ਖ਼ੂਨ ਦੀਆਂ ਨਦੀਆਂ ਬਹਾਏ, ਬਿਨਾਂ ਬਦਨਾਮੀ ਖੱਟੇ, ਸਿੱਖ ਲੀਡਰਾਂ ਰਾਹੀਂ **"ਸਿੱਖਾਂ ਦਾ ਸਰਬਨਾਸ"** ਸੌਖਿਆਂ ਕਰ ਸਕਣਗੇ।

ਅਗਰ ਸਿੱਖ ਮੁਖੀਆਂ ਵਿਚ ਰਾਈ ਮਾਤਰ ਭੀ ਦਿਆਨਤਦਾਰੀ ਅਤੇ ਦੂਰਅੰਦੇਸ਼ੀ ਹੁੰਦੀ ਤਾਂ ਫੱਟੜ ਹੋਈ ਸਿੱਖ ਕੌਮ ਨੂੰ ਕੋਈ, ਸਾਰਥਕ ਸੇਧ ਦਿੰਦੇ। ਅਸੀ਼ ਹਥਿਆਰਬੰਦ ਜੰਗ ਭਾਵੇਂ ਹਾਰ ਗਏ ਹਾਂ, ਪਰ "ਕਲਮੀ ਜੰਗ" (ਵਿਦਿਆ) ਲੜਨ ਵਾਸਤੇ, ਕੋਈ ਸਾਰਥਕ ਪ੍ਰਬੰਧ ਕੀਤੇ ਜਾ ਸਕਦੇ ਸਨ। ਸਿੱਖ ਪੰਥ ਦੀਆਂ ਲੋੜਾਂ ਪੂਰੀਆਂ ਕਰਨਵਾਲੇ, ਕਿੱਤਾ ਮੁਖੀ ਸਕੂਲ ਤੇ ਕਾਲਜ ਨਹੀਂ ਖੋਹਲੇ ਗਏ। ਵਿਦਿਆ ਦੇ ਪਸਾਰ ਵਾਸਤੇ, ਕੋਈ ਸਾਰਥਕ ਪ੍ਰਬੰਧ ਨਾ ਕੀਤੇ ਗਏ। ਸਿੱਖ ਬੱਚੇ ਅਣਪੜ ਰਹਿ ਗਏ। ਬੇਰੁਜਗਾਰ ਰਹਿ ਗਏ। ਪੈਸੇ ਤੋਂ ਬਿਨਾਂ ਘਰ ਦੀਆਂ ਖੁਸ਼ੀਆਂ ਉਡ ਗਈਆਂ। ਅਗਰ ਸਿੱਖ ਮੁਖੀਆਂ ਨੇ, ਦੂਰ ਅੰਦੇਸੀ ਤੋਂ ਕੰਮ ਲੈਂਦਿਆਂ, ਚੰਗੇ ਅਖਬਾਰ ਸ਼ੁਰੂ ਕੀਤੇ ਹੁੰਦੇ। ਟੈਲੀਵੀਜ਼ਨ ਚੈਨਲ ਚਲਾਏ ਹੁੰਦੇ ਤਾਂ ਸਿੱਖ ਵਿਦਵਾਨ ਆਪਣੇ ਨੌਜੁਆਨਾਂ ਨੂੰ ਸਹੀ ਸੇਧ ਦਿੰਦੇ। ਗੁਰਮਤ ਬਾਰੇ ਭੀ ਅਤੇ ਦੁਨੀਆਦਾਰੀ ਬਾਰੇ ਭੀ, ਪੰਥ ਨੂੰ ਏਕੇ ਦੇ ਸੂਤਰ ਵਿਚ ਪਰੋ ਕੇ ਰੱਖਣ ਵਾਸਤੇ, ਅਖਬਾਰ, ਰਸਾਲੇ ਮਹੱਤਵਪੂਰਨ ਯੋਗਦਾਨ ਪਾਉਂਦੇ ਹਨ, ਇਹ ਪੱਖ ਭੀ ਗਿਆ। ਧਰਮ ਪ੍ਰਚਾਰ ਲਈ ਨੌਜੁਆਨਾਂ ਨੂੰ ਸਿੱਖਿਆ ਦੇ ਕੇ, ਦੇਸ ਵਿਦੇਸ਼ ਵਿਚ ਭੇਜਣਾ ਬਣਦਾ ਸੀ ਤਾਂ ਕਿ ਭਾਂਤ ਸੁਭਾਂਤੀ ਸਿੱਖੀ ਨਾ ਫੈਲਦੀ। ਹਰ ਗੁਰਦੁਆਰੇ ਵਿਚ, ਇਕੋ ਜਿਹੀ ਸਿੱਖ ਰਹਿਤ ਮਰਿਆਦਾ ਲਾਗੂ ਹੁੰਦੀ। ਇਕੋ ਜਿਹੇ ਵਿਦਵਾਨ ਕਥਾਵਾਚਕ ਹੁੰਦੇ। ਨੌਜੁਆਨਾਂ ਨੂੰ ਰੋਗਜਾਰ ਮਿਲਦਾ, ਸਿੱਖ ਸਮਾਜ ਦੀ ਚੜਦੀ ਕਲਾ ਹੁੰਦੀ। ਪ੍ਰਮਾਣੀਕ ਤੇ ਸਸਤਾ ਸਾਹਿਤ ਛਾਪਕੇ, ਹਰ ਗੁਰਦੁਆਰੇ ਵਿਚ ਪੁੱਜਦਾ ਕੀਤਾ ਜਾਂਦਾ ਤਾਂ ਕਿ ਨਾਲੋਂ ਨਾਲ ਸਿੱਖ ਮਾਨਸਿਕ ਤੌਰ ਤੇ ਵਿਕਾਸ ਕਰ ਸਕਦੇ। ਆਰਥਕ ਪੱਖੋਂ ਕਮਜੋਰ ਪਰਵਾਰਾਂ ਦੀ ਪੜਤਾਲ ਕੀਤੀ

ਜਾਂਦੀ। ਉਹਨਾਂ ਦੇ ਬੱਚਿਆਂ ਨੂੰ ਗੁਰਦੁਆਰਾ ਕਮੇਟੀਆਂ ਅਪਣਾਉਂਦੀਆਂ। ਪੜ੍ਹਾਉਂਦੀਆਂ ਰੁਜਗਾਰ ਤੇ ਲਗਣ ਵਿਚ ਸਹਾਇਤਾ ਕਰਦੀਆਂ। ਕਿਸੇ ਸਿੱਖ ਪਰਵਾਰ ਤੇ ਸਰਕਾਰੀ ਧੱਕੇ ਸਾਹੀ ਹੋਵੇ। ਮੁਕੱਦਮਾ ਬਣ ਜਾਵੇ, ਬਿਮਾਰੀ ਆ ਪਵੇ। ਐਕਸੀਡੈਂਟ ਹੋ ਜਾਵੇ, ਇਹਨਾਂ ਲੋੜਵੰਦਾਂ ਦੀ ਫੌਰੀ ਸਹਾਇਤਾ ਦਾ ਪ੍ਰਬੰਧ ਕੀਤਾ ਜਾਵੇ। ਇੰਨੀ ਬੇਰਹਿਮੀ ਨਾਲ ਸਾਇਦ ਸੱਪਣੀ ਭੀ ਆਪਣੇ ਬੱਚਿਆਂ ਨੂੰ ਨਾ ਖਾਂਦੀ ਹੋਵੇ, ਜਿਵੇਂ ਸਿੱਖਾਂ ਦੇ ਮੁਖੀਆਂ ਨੇ, ਸਿੱਖ ਜੁਆਨੀ ਨੂੰ ਨਿਗਲਿਆ ਹੈ। ਮੁਗਲਾਂ ਦੀ ਮਾਰ ਤੋਂ ਸਿੰਖ ਕੌਮ ਨਹੀਂ ਮਰੀ ਸੀ। ਅੰਗ੍ਰੇਜਾਂ ਦੀ ਮਾਰ ਤੋਂ ਭੀ ਸਿੱਖ ਬਚ ਗਏ। ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਿਚ ਥੋੜੇ ਜਿਹੇ ਗੱਦਾਰ ਹਿੰਦੂ ਵੱਡੇ ਅਹੁਦਿਆਂ ਤੇ ਸਨ। ਉਹਨਾਂ ਪੰਜ ਸਤਾਂ ਨੇ ਹੀ ਸਿੱਖ ਕੌਮ ਦੀਆਂ ਗੋਡਣੀਆਂ ਲਗਵਾ ਦਿੱਤੀਆਂ। ਅੱਜ ਚਾਰੇ ਬੰਨੇ ਡੋਗਰਾ ਗਰਦੀ ਹੀ ਸਿੰਖ ਕੌਮ ਤੇ ਸਵਾਰ ਹੈ। ਤੇਜ਼ ਸਿੰਘ ਲਾਲ ਸਿੰਘ ਤੇ ਪਹਾੜਾ ਸਿੰਘ, ਅੱਜ ਹਰ ਜਥੇਬੰਦੀ ਵਿਚ ਘੁਸਪੈਠ ਕਰ ਚੁਕੇ ਹਨ। ਆਮ ਸਿੱਖ ਮਾਈ, ਭਾਈ ਡਰਿਆ ਹੋਇਆ ਹੈ। ਅਣਗਿਣਤ ਮੁਸੀਬਤਾਂ, ਖਤਰਿਆਂ ਵਿਚ ਘਿਰਿਆ ਹੋਇਆ ਜੀਵਨ ਰੂਪੀ ਗੱਡੀ ਨੂੰ ਘਸੀਟ ਰਿਹਾ ਹੈ।

ਘੱਟ ਗਿਣਤੀ ਸਿੱਖ ਕੌਮ ਦਾ ਮਨੋਬਲ ਤੋੜਨ ਲਈ ਇਹਨਾਂ ਦੀ ਕੋਈ ਜਾਇਜ ਮੰਗ ਭੀ ਸਵੀਕਾਰ ਨਾ ਕੀਤੀ ਗਈ। ਬਾਰ ਬਾਰ ਸ਼ਾਂਤਮਈ ਮੋਰਚੇ ਲਗਦੇ ਰਹੇ, ਜੇਹਲਾਂ ਭਰਦੀਆਂ ਰਹੀਆਂ। ਸਰਕਾਰ ਟੱਸ ਤੋਂ ਮੱਸ ਨਾ ਹੋਈ। ਸਿੱਖ ਹੱਕਾਂ ਤੇ ਨਿਤ ਡਾਕੇ ਪੈਂਦੇ ਬਰਦਾਸਤ ਨਾ ਕਰਦਿਆਂ, ਸਿੱਖ ਸਮੂਹ ਦਾ ਖ਼ੂਨ ਖੌਲ ਉਠਿਆ। ਟਕਰਾਉ ਵਧਦਾ ਗਿਆ ਤੇ ਅੰਤ ਭਾਰਤ ਸਰਕਾਰ ਦੀਆਂ ਫੌਜਾਂ ਨੇ ਇੰਦਰਾ ਤੇ ਜਰਨਲ ਵੈਦਿਆ ਦੀ ਕਮਾਨ ਅਧੀਨ ਸਿੱਖ ਕੌਮ ਤੇ ਮਾਰੂ ਹੱਲਾ ਬੋਲ ਦਿੱਤਾ। ਯਾਦ ਰਹੇ, ਭਾਵੇਂ ਪਰਚਾਰਿਆ ਇਹੀ ਗਿਆ ਹੈ **"ਦਰਬਾਰ ਸਾਹਿਬ ਤੇ ਹਮਲਾ ਕੀਤਾ ਗਿਆ।"** ਅਸਲ ਵਿਚ ਪੂਰੀ ਸਿੱਖ ਕੌਮ ਨੂੰ ਅਪਮਾਨਤ ਕੀਤਾ ਗਿਆ। ਭਾਵੇਂ ਦਰਬਾਰ ਸਾਹਿਬ ਪ੍ਰੀਸਰ ਸੀ। ਭਾਵੇਂ ਦਿੱਲੀ ਦੀਆਂ ਸੜਕਾਂ ਸਨ, ਭਾਵੇਂ ਪੰਜਾਬ ਦੇ ਪਿੰਡ ਸਨ। ਵੱਖੋ ਵੱਖਰੇ ਤਰੀਕਿਆਂ ਨਾਲ, ਸਿੱਖ ਕੌਮ ਨੂੰ ਲੁੱਟਿਆ ਗਿਆ। ਜੇ ਰਤਾ ਮਾਸਾ ਵਿਰੋਧ ਕੀਤਾ ਤਾਂ ਬੇਰਹਿਮੀ ਨਾਲ ਕੁੱਟਿਆ ਗਿਾ। ਸੰਨ 1947 ਤੋਂ ਬਾਦ, ਲਗਾਤਾਰ ਸਿੱਖਾਂ ਨੂੰ ਲਿਤਾੜਿਆ ਤੇ ਪਛਾੜਿਆ ਗਿਆ ਹੈ। ਸਿੱਖ ਲੀਡਰ ਸਿੱਖ ਪੰਥ ਨੂੰ ਸੁਚੱਜੀ ਅਗਵਾਈ ਨਹੀਂ ਦੇ ਸਕੇ।

ਸਿੱਖ ਕੌਮ ਦੀ ਕਾਤਿਲ ਇੰਦਰਾ ਗਾਂਧੀ ਨੂੰ ਸ੍ਰ. ਬੇਅੰਤ ਤੇ ਸ੍ਰ. ਸਤਵੰਤ ਸਿੰਘ ਨੇ ਸਜਾ ਦੇ ਦਿੱਤੀ। ਜਰਨਲ ਵੈਦਿਆ ਨੂੰ ਸ੍ਰ. ਹਰਜਿੰਦਰ ਸਿੰਘ ਤੇ ਸ੍ਰ. ਸੁਖਦੇਵ ਸਿੰਘ ਨੇ ਪਾਪਾਂ ਦਾ ਡੰਡ ਦੇ ਦਿੱਤਾ। ਭਾਰਤੀ ਹਾਕਮਾ ਦਾ ਇਨਸਾਫ ਵੇਖੋ। ਇੰਦਰਾ ਗਾਂਧੀ ਅਤੇ ਵੈਦਿਆ ਨੂੰ ਕੀਤੇ ਦੀ ਸਜਾ ਦੇਣ ਤੇ ਸਿੱਖ ਬਹਾਦਰਾਂ ਨੂੰ ਸਜਾ-ਏ-ਮੌਤ। ਦਰਬਾਰ ਸਾਹਿਬ ਤੇ ਹਮਲਾ ਕਰਨ ਵਾਲੇ ਫੌਜੀਆਂ ਨੂੰ 15 ਅਸਗਤ 1984 ਨੂੰ ਭਾਰਤ ਦਾ ਰਾਸ਼ਟਰਪਤੀ "ਬਹਾਦਰੀ ਭਰੀ" ਕਾਰਵਾਈ ਬਦਲੇ ਸਨਮਾਨਤ ਕਰਦਾ ਹੈ। ਇਸ ਰਾਸ਼ਟਰਪਤੀ ਗਿਆਨੀ ਜੈਲ ਸਿੰਘ ਤੇ ਹਿੰਦੂ ਜਨੂੰਨੀਆਂ ਵਲੋਂ ਉਸ ਵਕਤ ਹਮਲਾ ਕੀਤਾ ਗਿਆ, ਜਦੋਂ ਇਹ ਇੰਦਰਾ ਗਾਂਧੀ ਦੇ ਗੋਲੀਆਂ ਵੱਜਣ ਤੇ, ਤੁਰੰਤ ਉਸ ਨੂੰ ਵੇਖਣ ਗਿਆ ਸੀ। ਫਿਰ ਇਸ ਦੇ ਮਹਿਲ ਦੁਆਲੇ, ਸਿੱਖਾਂ ਨੂੰ ਕੋਹ ਕੋਹ ਕੇ ਮਾਰਿਆ ਗਿਆ। ਦਸ ਦਿਨਾਂ ਤਕ ਸ਼ੈਤਾਨੀ ਰੂਪ ਵਿਚ ਕਾਂਗਰਸੀ ਗੁੰਡੇ ਅਤੇ ਪੁਲਿਸ ਬਲ ਸਿੱਖਾਂ ਦਾ ਸ਼ਿਕਾਰ ਕਰਦੇ ਰਹੇ। ਰਾਸ਼ਟਰਪਤੀ ਆਪਣੇ ਮਹਿਲ ਦੇ ਉਚੇ ਮੁਨਾਰਿਆਂ ਤੋਂ ਅੱਗ ਦੀਆਂ ਲਾਟਾਂ ਨਿਕਲਦੀਆਂ ਵੇਖਦਾ ਰਿਹਾ। ਜਖਮੀਆਂ ਦੀਆਂ ਮਰਣ ਚੀਕਾਂ ਸੁਣਦਾ ਰਿਹਾ। ਪਰ ਇਹਨਾਂ ਬਾਰੇ, ਹਮਦਰਦੀ ਵਾਲੇ ਦੋ ਅੱਖਰ ਭੀ ਨਾ ਬੋਲ ਸਕਿਆ। ਕਾਤਿਲਾਂ ਨੂੰ ਸਜਾ ਤਾਂ ਕਿਥੋਂ ਦਿਵਾਣੀ ਸੀ? ਭਾਰਤ ਸਰਕਾਰ ਦੀ ਅਤੇ ਇੰਦਰਾ ਗਾਂਧੀ ਦੀ ਉਮਰ ਭਰ ਖਿਦਮਤ ਕਰਨ ਵਾਲਾ ਗਿਆਨੀ ਜੈਲ ਸਿੰਘ, ਅਨੰਦਪੁਰ ਤੋਂ ਚੰਡੀਗੜ ਨੂੰ ਜਾਂਦਿਆਂ ਇਕ ਟਰੱਕ ਨਾਲ ਹੋਏ"ਐਕਸੀਡੈਂਟ" ਵਿਚ ਮਾਰਿਆ ਵਿਖਾ ਦਿੱਤਾ, ਤੇ ਗਲ ਖਤਮ ਹੋ ਗਈ।

ਭਾਰਤ ਸਰਕਾਰ ਦੀਆਂ ਸਿੱਖ ਮਾਰੂ ਨੀਤੀਆਂ ਨੂੰ ਅਮਲੀ ਜਾਮਾ ਪਹਿਨਾਉਣ ਲਈ ਕੇ.ਪੀ.ਐਸ. ਗਿੱਲ ਪੁਲਿਸ ਮੁਖੀ ਅਤੇ ਪੰਜ ਪ੍ਰਤੀਸ਼ਤ ਵੋਟਾਂ ਲੈ ਕੇ ਬਣਿਆ ਪੰਜਾਬ ਦਾ ਮੁੱਖ ਮੰਤਰੀ ਸ੍ਰੀ ਬੇਅੰਤ ਸਿੰਘ। ਇਹਨਾਂ ਦੋਵਾਂ ਨੇ ਭਾਰਤ ਅਤੇ ਪੰਜਾਬ ਦੀਆਂ ਫੋਰਸਾਂ ਦੀ ਸਾਂਝੀ ਤਾਕਤ ਨਾਲ ਪੰਜਾਬ ਵਿਚੋਂ ਸਿੱਖ ਜੁਆਨੀ ਦਾ ਖਾਤਮਾ ਕਰਨਾ ਸ਼ੁਰੂ ਕੀਤਾ। ਸ੍ਰ. ਜਸਵੰਤ ਸਿੰਘ ਖਾਲੜਾ ਨੇ ਬਹੁਤ ਮਿਹਨਤ ਕਰਕੇ, 25000 ਸਿੱਖ ਨੌਜੁਆਨਾਂ ਦੀਆਂ ਲਾਵਾਰਿਸ ਕਹਿ ਕੇ ਸਾੜ ਦਿੱਤੀਆਂ ਲਾਸਾਂ ਨੂੰ ਲੱਭ ਕੇ, ਸੰਸਾਰ ਦੀਆਂ ਮਨੁੱਖੀ ਅਧਿਕਾਰ ਸੰਸਥਾਵਾਂ ਤਕ ਪੁਚਾ ਦਿੱਤਾ। ਇਗਲੈਂਡ ਅਮ੍ਰੀਕਾ ਤੇ ਕੈਨੇਡਾ ਦੀਆਂ ਪਾਰਲੀਮੈਂਟ ਵਿਚ ਭਾਰਤ ਸਰਕਾਰ ਨੂੰ ਸਭ ਨੇ ਲਾਹਣਤਾ ਪਾਈਆਂ।

**"ਸਰਕਾਰ ਨੇ ਪੰਜਾਬ ਵਿਚ ਸਰਕਾਰੀ ਫੋਰਸਾਂ ਵਲੋਂ 25000 ਵਿਅਕਤੀਆਂ ਦੀਆਂ ਮੌਤਾਂ ਨੂੰ ਕਬੂਲ ਕੀਤਾ ਹੈ। ਪੁਲਿਸ ਵਲੋਂ ਪੇਸ਼ ਹੋਏ ਵਕੀਲਾਂ ਨੇ, ਮਨੁੱਖੀ ਅਧਿਕਾਰ ਕਮਿਸ਼ਨ ਅੱਗੇ 66000 ਬੰਦੇ ਮਾਰੇ ਗਏ ਮੰਨਿਆ ਹੈ। ਪੰਜਾਬ ਪੁਲਿਸ ਦੇ ਸਾਬਕਾ ਮੁਖੀ ਸ੍ਰ. ਭਗਵਾਨ ਸਿੰਘ ਦਾਨੇ ਵਾਲੀਆ ਨੇ, ਆਪਣੀ ਇਸ ਵਿਸ਼ੇ ਤੇ ਲਿਖੀ ਕਿਤਾਬ ਦੇ (ਪੰਨਾ 488, ਟਰਨਿੰਗ ਪੁਇੰਟ ਆਫ ਸਿੱਖ ਹਿਸਟਰੀ) ਰਲੀਜ ਸਮਾਰੋਹ ਵਕਤ, ਇਸ ਰਹੱਸ ਤੋਂ ਪੜਦਾ ਚੁਕਿਆ। ਇਸ ਸਮਾਗਮ ਵਿਚ ਪੁਲਿਸ ਦੇ ਤਿੰਨ ਡਾਇਰੈਕਟਰ ਜਨਰਲ ਪੁਲਿਸ, ਡੀ.ਐਸ.ਮਾਂਗਟ, ਐਸ. ਕੇ. ਸ਼ਰਮਾ ਤੇ ਆਈ. ਐਸ. ਭੁੱਲਰ ਹਾਜਰ ਸਨ। ਪਰ ਪੰਜਾਬ ਦੀ ਸਿਵਲ ਪੜਤਾਲ ਮੁਤਾਬਕ 200,000 (ਦੋ ਲੱਖ) ਤੋਂ ਜਿਆਦਾ ਵਿਅਕਤੀ ਮਰੇ ਹਨ। (ਸ੍ਰ. ਇੰਦਰਜੀਤ ਸਿੰਘ ਜੇਜੀ, ਪੰਜਾਬੀ ਟ੍ਰਿਬਿਊਨ, 6-10-2001)**

ਸਿੱਖ ਨੌਜੁਆਨੀ ਨੂੰ ਭਾਰਤ ਸਰਕਾਰ ਵਲੋਂ ਥਾਪੇ, ਜਕਰੀਆ ਖਾਨ (ਪਾਪੀ ਬੇਅੰਤ ਸਿੰਘ ਤਤਕਾਲੀ ਮੁੱਖ ਮੰਤਰੀ) ਵਲੋਂ ਨਿਤ ਕੀਤੇ ਜਾ ਰਹੇ ਕਤਲੇਆਮ ਨੂੰ ਰੋਕਣ ਵਾਸਤੇ, ਕੁਝ ਅਣਖੀਲੇ ਬਹਾਦਰਾਂ ਨੇ ਫੈਸਲਾ ਕਰ ਲਿਆ। ਮਿੱਥੇ ਪ੍ਰੋਗਰਾਮ ਮੁਤਾਬਕ 31 ਅਗਸਤ 1995 ਨੂੰ ਮਨੁੱਖੀ ਬੰਬ ਬਣ ਕੇ, ਸ੍ਰ. ਦਿਲਾਵਰ ਸਿੰਘ ਨੇ, ਪੰਜਾਬ ਸੈਕਟਰੀਏਟ ਤੋਂ ਹੇਠਾਂ ਆਉਂਦੇ, ਬੇਅੰਤ ਸਿੰਘ ਨੂੰ ਤੂੰਬਾ ਤੂੰਬਾ ਕਰਕੇ ਉਡਾ ਦਿੱਤਾ। ਸੋਲਾਂ ਕੁ ਹੋਰ ਉਸ ਦੇ ਨੇੜਲੇ ਵਿਅਕਤੀ ਮਾਰੇ ਗਏ। ਸ੍ਰ. ਦਿਲਾਵਰ ਸਿੰਘ ਨੇ ਆਪਣੇ ਸਰੀਰ ਨੂੰ ਲੇਖੇ ਲਾ ਕੇ, ਹਜਾਰਾਂ ਕੀਮਤੀ ਜਾਨਾਂ ਬਚਾ ਲਈਆਂ। ਮਗਰੋਂ ਜਾ ਕੇ ਸ੍ਰ. ਪ੍ਰਮਜੀਤ ਸਿੰਘ ਭਿਉਰਾ, ਸ੍ਰ. ਜਗਤਾਰ ਸਿੰਘ ਹਵਾਰਾ, ਤੇ ਸ੍ਰ. ਬਲਵੰਤ ਸਿੰਘ ਨੂੰ ਗ੍ਰਿਫਤਾਰ ਕੀਤਾ ਗਿਆ। ਬਾਰਾਂ ਸਾਲਾਂ ਤਕ ਇਹ ਮੁਕੱਦਮਾ ਚਲਦਾ ਰਿਹਾ। ਅੰਤ ਸ੍ਰ. ਜਗਤਾਰ ਸਿੰਘ ਤੇ ਸ੍ਰ. ਬਲਵੰਤ ਸਿੰਘ ਨੂੰ ਫਾਂਸੀ ਲਾਉਣ ਦਾ ਹੁਕਮ ਸੁਣਾ ਦਿੱਤਾ ਗਿਆ ਸੀ। ਸ੍ਰ. ਪ੍ਰਮਜੀਤ ਸਿੰਘ ਭਿਉਰਾ ਜੇਹਲ ਵਿਚੋਂ ਸੁਰੰਗ ਰਾਹੀਂ ਬਾਹਰ ਨਿਕਲ ਗਿਆ ਸੀ। ਕਿਹਾ ਜਾਂਦਾ ਹੈ ਕਿ ਉਹ ਕਿਸੇ ਬਾਹਰਲੇ ਦੇਸ਼ ਵਿਚ ਚਲਾ ਗਿਆ ਹੈ। ਇਹਨਾਂ ਸੂਰਮਿਆਂ ਦਾ ਮੁਕੱਦਮਾ ਲੜਨ ਵਾਲੇ ਵਕੀਲ ਸ੍ਰ. ਨਵਕਿਰਨ ਸਿੰਘ, ਸ੍ਰ. ਅਰਮ ਸਿੰਘ ਚਾਹਲ ਤੇ ਸ੍ਰੀ ਅਰਵਿੰਦ ਠਾਕੁਰ ਜੀ ਨੇ ਜੋ ਨਿਰਭੈਤਾ ਅਤੇ ਸਿਆਣਪ ਦਾ ਸਬੂਤ ਦਿੱਤਾ, ਉਹ ਯਾਦਗਾਰੀ ਹੋ ਗਿਆ ਹੇ। ਵਕੀਲਾਂ ਨੇ ਜੱਜ ਨੂੰ ਮੁਖਾਤਬ ਹੋ ਕੇ ਦਲੀਲ ਦਿੱਤੀ **"ਜੱਜ ਸਾਹਿਬ, ਇਹਨਾਂ ਸਿੱਖ**

**ਨੌਜੁਆਨਾਂ ਨੇ ਕੋਈ ਅਪਰਾਧ ਨਹੀਂ ਕੀਤਾ। ਸਗੋਂ ਮਨੁੱਖਤਾ ਉਪਰ ਉਪਕਾਰ ਕੀਤਾ ਹੈ। ਜੇ ਇਹ ਬੇਅੰਤ ਸਿੰਘ ਨੂੰ ਕਤਲ ਨਾ ਕਰਦੇ ਤਾਂ ਜਿਵੇਂ ਉਸ ਨੇ ਦੋ ਲੱਖ ਸਿੱਖ ਮੁੰਡੇ ਮਰਵਾ ਦਿੱਤੇ ਸਨ, ਇਸੇ ਤਰ੍ਹਾਂ ਉਸਨੇ ਅਜੇ ਸਰਕਾਰੀ ਤਾਕਤ ਵਰਤ ਕੇ ਕਤਲ ਕਰਨੋ ਰੁਕਣਾ ਨਹੀ਼ ਸੀ। ਉਸਨੂੰ ਮਨੁੱਖੀ ਘਾਣ ਕਰਨ ਤੋਂ ਰੋਕਣ ਦਾ ਹੋਰ ਕੋਈ ਰਾਹ ਬਾਕੀ ਨਹੀਂ ਸੀ। ਇਹਨਾਂ ਮੁੰਡਿਆਂ ਨੂੰ ਤਾਂ "ਅਮਨ ਪੁਰਸਕਾਰ" ਮਿਲਣਾ ਚਾਹੀਦਾ ਹੈ। ਉਸਤੋਂ ਮਗਰੋਂ ਪੰਜਾਬ ਵਿਚ ਝੂਠੇ ਪੁਲਿਸ ਮੁਕਾਬਲੇ ਨਹੀਂ ਬਣੇ। ਧਾਰਮਕ ਭਾਵਨਾਵਾਂ ਵਿਚ ਬਹਿਕੇ, ਪਹਿਲਾਂ ਭੀ ਦੇਸ ਵਿਚ ਕਤਲ ਹੋਏ ਹਨ। ਅੱਜ ਤਕ ਕਿਸੇ ਕਾਤਿਲ ਨੂੰ ਸਜਾਏ ਮੌਤ ਨਹੀਂ ਹੋਈ। ਇਹਨਾਂ ਨੂੰ ਤਾਂ ਸਗੋਂ ਸਜਾ ਹੋਣੀ ਹੀ ਨਹੀਂ ਚਾਹੀਦੀ। ਜਦੋਂ ਭੀ ਫਾਂਸੀ ਦੀ ਸਜਾ ਮਿਲਦੀ ਹੈ ਤਾਂ ਸਿਰਫ ਸਿੱਖਾਂ ਅਤੇ ਮੁਸਲਮਾਨਾਂ ਨੂੰ। ਇਹੋ ਜਿਹੇ ਕਤਲ ਜਦੋਂ ਹਿੰਦੂ ਕਰਨ ਤਾਂ ਉਹਨਾਂ ਨੂੰ ਕਈ ਚੋਰ ਮੋਰੀਆਂ ਦੁਆਰਾ ਬਰੀ ਕਰ ਦਿੱਤਾ ਜਾਂਦਾ ਹੈ। ਜੱਜ ਨੇ ਤਾਂ ਉਪਰਲੀਆਂ ਹਦਾਇਤਾਂ ਮੁਤਾਬਕ ਫੈਸਲਾ ਕਰਨਾ ਸੀ। ਪਹਿਲਾਂ ਹੀ ਲਿਖਿਆ ਫੈਸਲਾ ਸੁਣਾ ਦਿੱਤਾ। "ਸਜਾਏ ਮੌਤ"। (ਸਪੋਕਸਮੈਨ, 1-08-2007)**

ਕੀ ਪੰਜਾਬ ਦੀ ਧਰਤੀ ਤੇ ਬੇਅੰਤ ਸਿੰਘ ਵਰਗੇ ਦਰਿੰਦੇ ਦੇ ਬੁੱਤ ਲਗਣੇ ਚਾਹੀਦੇ ਹਨ? ਕੀ ਇਹ ਬੁੱਤ ਸਿੱਖਾਂ ਨੂੰ ਹਰ ਰੋਜ਼ ਅਪਮਾਨਤ ਕਰਨ ਵਾਸਤੇ ਨਹੀਂ ਲਾਏ ਗਏ? ਵਕਤ ਮਿਲੇ ਤਾਂ ਇਸ ਪਾਸੇ ਸੋਚਣਾ।

ਉਂਝ ਤਾਂ ਆਪਣੀ ਲਿਖਤ, ਡਿਸਕਵਰੀ ਆਫ ਇੰਡੀਆ ਵਿਚ ਜਵਾਹਰ ਲਾਲ ਨਹਿਰੂ ਨੇ, ਇਹ ਸਵੀਕਾਰ ਕੀਤਾ ਹੈ ਕਿ **"ਸਾਡੇ ਵਡੇਰੇ ਇਕ ਸੁਹਾਵਣੀ ਵਾਦੀ ਵਿਚੋਂ ਉਠ ਕੇ ਕਸ਼ਮੀਰ ਚਲੇ ਗਏ। ਜਿਸ ਦਾ ਨਾਮ ਸੀ ਰਾਜ ਕੌਲ। ਇਹ ਰਾਜ ਕੌਲ ਪੜਿਆ ਲਿਖਿਆ ਹੋਣ ਕਰਕੇ, ਕਸ਼ਮੀਰ ਦੇ ਗਵਰਨਰ ਦੀ ਖਿਦਮਤ ਵਿਚ ਸਰਕਾਰੀ ਨੌਕਰੀ ਤੇ ਲੱਗ ਗਿਆ। ਕੁਝ ਸਮੇਂ ਮਗਰੋਂ ਰਾਜ ਕੌਲ ਨੂੰ ਫਰੁਖਸੀਅਰ ਬਾਦਸ਼ਾਹ ਨੇ ਦਿੱਲੀ ਬੁਲਾ ਲਿਆ। ਇਥੇ ਇਹਨਾਂ ਨੂੰ ਅੰਧਾ ਮੁਗਲ ਇਲਾਕੇ ਵਿਚ, ਰਿਹਾਇਸ ਲਈ ਚੰਗੀ ਕੋਠੀ ਦੇ ਦਿੱਤੀ ਗਈ। ਇਹਨਾਂ ਦਾ ਪੁੱਤਰ ਸ੍ਰੀ ਲਕਸ਼ਮੀ ਨਾਰਾਇਣ ਉਸਦਾ ਗੰਗਾਧਰ, ਗੰਗਾਧਰ ਦਾ ਬੇਟਾ ਮੋਤੀ ਲਾਲ, ਤੇ ਅੱਗੇ ਜਵਾਹਰ ਲਾਲ ਨਹਿਰੂ ਇੰਦਰਾ ਗਾਂਧੀ ਆਦਿ।"**

ਅਸਲ ਵਿਚ ਪੰਡਿਤ ਗੰਗਾ ਰਾਮ (ਗੰਗੂ) ਨੇ ਗੁਰੂ ਸਾਹਿਬ ਨਾਲ ਧਰੋਹ ਕਮਾਇਆ ਸੀ। ਮਾਤਾ ਗੁਜਰੀ ਜੀ ਅਤੇ ਛੋਟੇ ਸਾਹਿਬਜ਼ਾਦਿਆਂ ਨੂੰ ਗ੍ਰਿਫਤਾਰ ਕਰਵਾਇਆ ਸੀ। ਵਜੀਰਖਾਨ ਸੂਬੇਦਾਰ ਨੇ, ਤਸੀਹੇ ਦੇ ਕੇ ਤਿੰਨਾਂ ਨੂੰ ਸ਼ਹੀਦ ਕਰਵਾ ਦਿੱਤਾ ਸੀ। ਜਦੋਂ ਸੂਬੇਦਾਰ ਨੂੰ ਪਤਾ ਲਗਿਆ ਕਿ ਮਾਤਾ ਜੀ ਕੋਲ ਕੋਈ ਮੋਹਰਾਂ ਦੀ ਥੈਲੀ ਸੀ। ਜੋ ਇਸ ਗੰਗੂ ਚੁਗਲ ਨੇ ਆਪਣੇ ਕੋਲ ਲੁਕਾ ਲਈ ਹੈ। ਉਹ ਪੈਸਾ ਤਾਂ "ਸਰਕਾਰੀ" ਖਜਾਨੇ ਵਿਚ ਜਮਾਂ ਹੋਣਾ ਚਾਹੀਦਾ ਸੀ। ਇਸੇ ਕਾਰਨ ਉਹ ਸਾਰੀ ਮਾਇਆ ਗੰਗੂ ਤੋਂ ਖੋਹ ਲਈ ਤੇ ਮਾਰ ਕੁਟਾਈ ਭੀ ਚੰਗੀ ਕੀਤੀ। ਥੋੜੇ ਹੀ ਸਮੇਂ ਅੰਦਰ ਪਾਸਾ ਪਲਟਦਾ ਨਜਰ ਆਇਆ। ਪਤਾ ਲੱਗਾ ਕਿ ਦਸਮ ਪਾਤਿਸ਼ਾਹ ਜੀ ਸਰੀਰ ਤਿਆਗਣ ਤੋਂ ਪਹਿਲਾਂ ਬਾਬਾ ਬੰਦਾ ਸਿੰਘ ਨੂੰ ਸਿੱਖਾਂ ਦਾ ਜਰਨੈਲ ਥਾਪ ਗਏ ਹਨ। ਬਾਬਾ ਬੰਦਾ ਸਿੰਘ, ਮਾਰੋ ਮਾਰ ਕਰਦਾ ਪੰਜਾਬ ਵਲ ਵਧ ਰਿਹਾ ਹੈ। ਇਸ ਹਾਲਤ ਨੂੰ ਭਾਂਪਦਿਆਂ, ਗੰਗੂ ਨੇ ਆਪਣਾ ਪੁੱਤਰ ਰਾਜ ਕੌਲ, ਸਿੱਖਾਂ ਦੀ ਪਹੁੰਚ ਤੋਂ ਦੂਰ ਜਾਣ ਕਸ਼ਮੀਰ ਭੇਜ ਦਿੱਤਾ। ਉਥੇ ਇਸ ਨੂੰ ਸਰਕਾਰੀ ਨੌਕਰੀ ਮਿਲ ਗਈ। ਜਦੋਂ ਫਰੁਖਸੀਅਰ ਦਿੱਲੀ ਤਖਤ ਤੇ ਕਾਬਜ ਹੋਇਆ, ਇਸਨੇ ਗੰਗੂ ਬਾਰੇ ਪੜਤਾਲ ਕਰਵਾਈ। ਕਸ਼ਮੀਰ ਦੀ ਸਰਕਾਰੀ ਨੌਕਰੀ ਹੋਣ ਦੀ ਪੁਸ਼ਟੀ ਤੋਂ ਮਗਰੋਂ, ਇਸ ਨੇ ਗੰਗੂ ਦੇ ਪੁੱਤਰ ਨੂੰ ਦਿੱਲੀ ਬੁਲਾ ਲਿਆ। ਗੁਰੂ ਘਰ ਨਾਲ ਧਰੋਹ ਕਮਾਉਣ ਵਾਲਾ ਪਰਵਾਰ, ਸਰਕਾਰ ਤੋਂ ਇਨਾਮ ਦਾ ਹੱਕਦਾਰ ਸੀ। ਹੋਇਆ ਇਹ ਕਿ ਬੰਦਾ ਸਿੰਘ ਬਹਾਦਰ ਦੀਆਂ ਫੌਜਾਂ ਨੇ, ਇਸ ਗੰਗੂ ਪਾਪੀ ਨੂੰ ਕੀਤੇ ਦੀ ਸਜਾ ਦੇ ਦਿੱਤੀ। ਸੋਨਾ ਪਹਿਲਾਂ ਹੀ ਖੋਹਿਆ ਜਾ ਚੁੱਕਿਆ ਸੀ। ਫਰਖਸੀਅਰ ਵਲੋਂ ਗੰਗੂ ਦੇ ਪੁੱਤਰ ਰਾਜ ਕੌਲ ਨੂੰ ਸਨਮਾਨਤ ਭੀ ਕੀਤਾ ਗਿਆ ਅਤੇ ਬੜਾ ਮਹੱਤਵਪੂਰਨ ਅਹੁਦਾ ਭੀ ਦਿੱਤਾ ਗਿਆ। ਸਿੱਖਾਂ ਦੇ ਕਹਿਰ ਤੋਂ ਘਬਰਾ ਕੇ, ਇਸ ਸਖਸ ਨੇ ਆਪਣੀ ਪਛਾਣ ਬਦਲ ਲਈ। ਆਪਣੇ ਨਾਮ ਨਾਲੋ "ਕੌਲ" ਗੋਤਰ ਉਤਾਰ ਕੇ "ਨਹਿਰੂ" ਲਾ ਲਿਆ। ਅਖੇ ਸਾਡਾ ਘਰ ਨਹਿਰ ਦੇ ਨਾਲ ਹੈ। ਸਾਰੇ ਭਾਰਤ ਵਿਚ ਕੋਈ ਇਕ ਭੀ ਬ੍ਰਾਹਮਣ, "ਨਹਿਰੂ" ਗੋਤਰ ਵਾਲਾ ਨਹੀਂ ਹੈ। ਇਹ ਕੇਵਲ ਪਛਾਣ ਬਦਲੀ ਹੈ। ਇਸੇ ਖਾਨਦਾਨ ਵਿਚੋਂ ਸੀ ਇਹਨਾਂ ਦਾ ਵਡੇਰਾ ਗੰਗੂ ਬ੍ਰਾਹਮਣ।

ਡਾ. ਸੰਗਤ ਸਿੰਘ ਨੇ ਲਿਖਿਆ ਹੋਇਆ ਹੈ ਕਿ (ਇਤਿਹਾਸ ਵਿਚ ਸਿੱਖ) ਇੰਦਰਾ ਗਾਂਧੀ ਨੇ 1980 ਵਿਚ, ਆਪਣੇ ਵਿਸ਼ਵਾਸ ਪਾਤਰ ਸ੍ਰੀ ਯਸ਼ਪਾਲ ਕਪੂਰ ਦੀ ਅਗਵਾਈ ਵਿਚ, ਇਕ ਕਮੇਟੀ ਦਾ ਗਠਨ ਕੀਤਾ। ਉਸ ਕਮੇਟੀ ਨੂੰ ਆਪਣੇ ਵਡੇ

ਰਿਆਂ ਬਾਰੇ ਕਸ਼ਮੀਰ ਵਿਚੋਂ ਪੜਤਾਲ ਕਰਕੇ, ਸਹੀ ਤੱਥ ਸਾਹਮਣੇ ਲਿਆਉਣ ਲਈ ਕਿਹਾ। ਇਸ ਕਮੇਟੇ ਨੇ ਸਾਰੇ ਪੁਰਾਣੇ ਰਿਕਾਰਡ ਫਰੋਲੇ। ਬਜੁਰਗਾਂ ਤੋਂ ਰਵਾਇਤਾਂ ਬਾਰੇ ਜਾਣਕਾਰੀ ਇਕੱਠੀ ਕੀਤੀ। **ਅੰਤ ਇਸ ਨਤੀਜੇ ਤੇ ਪੁੱਜੇ ਕਿ ਵਾਕਿਆ ਹੀ ਇੰਦਰਾ ਗਾਂਧੀ ਦੇ ਵਡੇਰੇ, ਉਹੀ ਰਾਜ ਕੌਲ ਅਤੇ ਗੰਗੂ ਹਨ, ਜਿਨਾਂ ਦਸਮ ਪਾਤਿਸ਼ਾਹ ਨਾਲ ਧਰੋਹ ਕਮਾਇਆ ਸੀ।** ਇਹ ਜਾਣਕੇ ਇੰਦਰਾ ਗਾਂਧੀ ਗੁੱਸੇ ਨਾਲ ਤੜਪ ਉਠੀ। ਸਿੱਖ ਕੌਮ ਦਾ ਮਲੀਆ ਮੇਟ ਕਰਨ ਤੇ ਉਤਾਰੂ ਹੋ ਗਈ। ਡਾ. ਸੰਗਤ ਸਿੰਘ ਇਥੋਂ ਤਕ ਲਿਖ ਗਏ ਹਨ– **"ਇਕ ਵਾਰੀ ਮੋਤੀ ਲਾਲ ਨਹਿਰੂ (ਜਵਾਹਰ ਲਾਲ ਦਾ ਪਿਤਾ, ਤੇ ਇੰਦਰਾ ਗਾਂਧੀ ਦਾ ਦਾਦਾ) ਨੇ ਕਿਹਾ ਸੀ, ਕਿ ਜੇ ਮੇਰੇ ਬਸ ਵਿਚ ਹੋਵੇ ਤਾਂ ਮੈ ਸਿੱਖਾਂ ਦਾ ਪੰਜਾਬ ਵਿਚੋਂ ਖਾਤਮਾ ਕਰਵਾਦਿਆਂ। ਪੰਜਾਬ ਨੂੰ ਭਾਰਤ ਦੇ ਨਕਸ਼ੇ ਵਿਚੋਂ ਮਿਟਾ ਦਿਆਂ" (ਇਤਿਹਾਸ ਵਿਚ ਸਿੱਖ ਪੰਨਾ 205)** ਇਕ ਲੋਕ ਅਖਾਣ ਹੈ,"ਅਖੇ ਉਹ ਫਿਰੇ ਨੱਥ ਕਰਾਉਣ ਨੂੰ , ਤੇ ਉਹ ਫਿਰੇ ਨੱਕ ਵਡਾਉਣ ਨੂੰ ।" ਸਿੱਖ ਤਾਂ ਮੰਗ ਰਹੇ ਹਨ ਵੱਧ ਅਧਿਕਾਰ, ਪਾਣੀ ਬਿਜਲੀ, ਕਾਰਖਾਨੇ, ਕਿਸਾਨਾਂ ਲਈ ਅਨਾਜ ਦੀ ਵੱਧ ਕੀਮਤ। ਵਿਕਾਸ ਦੇ ਕੰਮਾਂ ਲਈ ਹੋਰ ਪੈਸਾ.....। ਭਾਰਤ ਦੀ ਹਾਕਮ ਜਨੂੰਨੀ ਧਿਰ, ਕਹਿ ਰਹੀ ਹੈ ਕਿ ਤੁਸੀਂ ਅਧਿਕਾਰਾਂ ਦੀ ਗਲ ਭੁਲ ਜਾਉ। ਸਾਡੇ ਰਹਿਮੋ ਕਰਮ ਤੇ ਹੋ ਜੀਵਤ ਰਹਿਣ ਦੇਈਏ ਭਾਵੇਂ ਨਾ। ਹੁਣ ਤੁਹਾਡੀ ਇੱਜਤ ਤੇ ਜਾਨ ਸਾਡੀ ਮੁੱਠੀ ਵਿਚ ਬੰਦ ਹੈ। ਸੰਨ ਚੁਰਾਸੀ ਦੇ ਘੱਲੂ ਘਾਰਿਆਂ ਦੀ ਵੇਦਨਾ ਪ੍ਰਗਟ ਕਰਦੀ, ਸੁਰਜੀਤ ਪਾਤਰ ਨੇ ਇਕ ਕਵਿਤਾ ਲਿਖੀ, ਜਿਸ ਦੀਆਂ ਕੁਝ ਪੰਕਤੀਆਂ ਇਉਂ ਸਨ–

**ਜਿਥੋਂ ਤਾਈ ਛਾਂ ਤਖਤ ਦੀ, ਅੱਗਾਂ ਹੀ ਅੱਗਾਂ।**
**ਚੌਂਕ ਚੁਰਾਹੇ ਰੁਲਦੀਆਂ, ਪੱਗਾਂ ਹੀ ਪੱਗਾਂ।**

ਸ਼ਾਇਦ ਅੱਗੇ ਵਾਸਤੇ ਹੀ ਸਮਝ ਲਈਏ ਕਿ ਇਹਨਾਂ ਘੱਲੂਘਾਰਿਆਂ ਵਿਚ ਸਿੱਖਾਂ ਨੂੰ ਅਨੇਕ ਹਰਬੇ ਕਿਵੇਂ ਮਾਰਿਆ ਗਿਆ, ਤਸੀਹੇ ਦਿੱਤੇ ਗਏ, ਪੜਕੇ ਪਛਾਣ ਕਰ ਸਕੋਗੇ ਕਿ ਸਿੱਖਾਂ ਦੇ ਕਾਤਿਲ,ੌ ਦੋਸ਼ੀ ਕਉਣ ਹਨੌ?

ਗੁਰਬਾਣੀ ਦਾ ਫੁਰਮਾਣ ਹੈ–

**ਫਰੀਦਾ ਬਾਰਿ ਪਰਾਇਆ ਬੈਸਣਾ, ਸਾਂਈ ਮੂਝੇ ਨ ਦੇਹਿ।।**
**ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ।।** (1380)

# ਕਸੂਰਵਾਰ ਕੌਣ ਹਨ ?

ਲੇਖਕ ਧੰਨਵਾਦ ਕਰਦੇ ਹਨ, ਉਹਨਾਂ ਫਸਾਦਾਂ ਵਿਚੋਂ ਬਚੇ ਲੋਕਾਂ ਦਾ, ਜਿਹਨਾਂ ਨੇ ਆਪਣੀ ਜਾਨ ਖਤਰੇ ਵਿਚ ਪਾ ਕੇ ਸਾਰੀ ਜਾਣਕਾਰੀ ਦਿੱਤੀ ਅਤੇ ਧੰਨਵਾਦ ਕਰਦੇ ਹਾਂ, ਨਾਗਰਿਕ ਏਤਾ ਮੰਚ ਦੇ ਨੌਜਵਾਨਾਂ ਦਾ, ਜਿਹਨਾਂ ਨੇ ਸਮਾਂ ਦੇ ਕੇ ਇਹ ਸਾਰਾ ਕੰਮ ਨੇਪਰੇ ਚੜ੍ਹਵਾਇਆ।

**ਜਾਣਕਾਰੀ**

ਪੀਪਲਜ਼ ਯੂਨੀਅਨ ਫਾਰ ਡੈਮੋਕਰੇਟਿਕ ਰਾਈਟਜ਼ ਅਤੇ ਪੀਪਲਜ਼ ਯੂਨੀਅਨ ਫਾਰ ਸਿਵਿਲ ਲਿਬਰਟੀਜ਼ ਦੀ ਸੱਚਾਈ ਲੱਭਣ ਵਾਲੀ ਟੀਮ ਇਸ ਨਤੀਜੇ ਤੇ ਪਹੁੰਚੀ ਹੈ ਕਿ 1 ਨਵੰਬਰ ਤੋਂ 10 ਨਵੰਬਰ 1984 ਤਕ ਦਿੱਲੀ ਵਿਚ ਹੋਏ ਸਿੱਖਾਂ ਤੇ ਹਮਲੇ ਦਾ ਇੰਦਰਾ ਦੇ ਕਤਲ ਜਾਂ ਉਸ ਬਾਰੇ ਚੁੱਕੇ ਯਕਦਮ ਪ੍ਰਤੀਕਰਮ ਦਾ ਦੂਰ ਦਾ ਵੀ ਵਾਸਤਾ ਨਹੀਂ ਹੈ ਜਿਸ ਤਰ੍ਹਾਂ ਕਿ ਸਰਕਾਰ ਨੇ ਕਿਹਾ ਹੈ। ਇਸ ਸਭ ਦੇ ਵਿਚ ਕਾਂਗਰਸ (ਇੰਦਰਾ) ਦੇ ਮੰਨੇ ਪ੍ਰਮੰਨੇ ਰਾਜਨੀਤਕਾਂ ਅਤੇ ਹੋਰ ਪ੍ਰਬੰਧਕੀ ਢਾਂਚੇ ਦੇ ਉਚਅਧਿਕਾਰੀਆਂ ਦੀ ਗਿਣੀ ਮਿਥੀ ਸਕੀਮ ਵਰਤੀ ਗਈ। ਬੇਸ਼ਕ ਪਬਲਿਕ ਵਿਚ ਗੁਸਾ, ਗਿਲਾ ਅਤੇ ਪ੍ਰੇਸ਼ਾਨੀ ਸੀ ਪਰ ਹੋਈਆਂ ਹਿੰਸਾਤਮਕ ਘਟਨਾਵਾਂ ਕਿਸੇ ਪਹਿਲਾਂ ਤੋਂ ਹੀ ਨਿਸ਼ਚਾ ਧਾਰੀ ਬੈਠੇ ਗਰੋਹ ਦਾ ਹੀ ਕੰਮ ਸੀ।

ਉਪਰੋਕਤ ਤਥਾਂ ਦਾ ਅਧਾਰ ਹੈ

**1. ਫਸਾਦਾਂ ਵਿਚ ਫਸੇ ਲੋਕ**

**2. ਪੁਲੀਸ ਅਫਸਰ ਜਿਹਨਾਂ ਨੇ ਇਹ ਫਸਾਦ ਹਟਾਣੇ ਸਨ।**

**3. ਫਸੇ ਲੋਕਾਂ ਦੇ ਗੁਆਢੀ**

**4. ਫੌਜੀ ਬੰਦੇ**

**5. ਰਾਜਨੀਤਕ ਲੀਡਰ।**

ਇਹਨਾਂ ਸਭਨਾ ਨਾਲ ਗਲਬਾਤ ਕਰਕੇ ਇਹ ਨਤੀਜਾ ਕਢਿਆ ਗਿਆ ਕਿ ਦਿੱਲੀ ਦੇ ਉੱਤਰ, ਪੂਰਬ, ਪੱਛਮ ਤੇ ਦੱਖਣ ਵਿਚ ਹੋਏ ਫ਼ਸਾਦਾ ਦਾ ਤੌਰ ਤਰੀਕਾ ਇਕੋ ਜਿਹਾ ਸੀ। ਜਿਹੜਾ ਸਾਬਤ ਕਰਦਾ ਹੇ ਕਿ ਇਸ ਪਿਛੇ ਬੜੇ ਚਲਾਕ ਅਤੇ ਚੁਸਤ ਦਿਮਾਗ ਕੰਮ ਕਰਦੇ ਰਹੇ ਸਨ। ਜਿਥੇ ਜਿਥੇ ਵੀ ਕਾਂਗਰਸ (ਇੰਦਰਾ) ਦੀ ਬਹੁੱਮਤ ਸੀ ਉਥੇ ਹੀ ਫ਼ਸਾਦਾ ਦਾ ਤਰੀਕਾ ਇਕੋ ਸਮਾਨ ਸੀ।

ਕਿਨ੍ਹਾਂ ਸਿੱਖਾਂ ਨੂੰ ਮਾਰਨਾ ਹੈ ? ਇਹ ਵੀ ਇਕ ਸੋਚੀ ਸਮਝੀ ਸਕੀਮ ਸੀ। 1971 ਦੀ ਮਰਦਮ ਸ਼ੁਮਾਰੀ ਦੀ ਬਿਨਾਂ ਤੇ 25 ਤੋਂ 50 ਸਾਲ ਤਕ ਦੇ ਇਕ ਲੱਖ ਸਿੱਖ ਦਿੱਲੀ ਵਿਚ ਸਨ। ਹੁਣ ਦੇ ਫਸਾਦਾਂ ਵਿਚ ਇਸੇ ਗਰੁਪ ਦੇ ਸਿੱਖ ਮਾਰੇ ਗਏ ਹਨ। ਹਿੰਦੋਸਤਾਨ ਟਾਈਮਜ਼ ਦੇ ਮੁਤਾਬਕ 7 ਨਵੰਬਰ 1984 ਤਕ ਕੁਲ 325 ਮੌਤਾਂ ਹੋਈਆਂ ਜਿਹਨਾਂ ਵਿਚ 46 ਹਿੰਦੂ ਸਨ। ਪਰ ਮੌਕੇ ਦੀ ਸ਼ਨਾਖਤ ਕੀਤਿਆਂ, ਹੋਏ ਨੁਕਸਾਨ ਨੂੰ ਦੇਖਦਿਆਂ, ਬਚੇ ਲੋਕਾਂ ਨਾਲ ਗਲਬਾਤ ਕੀਤਿਆਂ ਅਤੇ ਚਸ਼ਮਦੀਦ ਗਵਾਹਾਂ ਦੀ ਬਿਨਾ ਤੇ ਉਪਰੋਕਤ ਦਸੇ ਕੁਝ ਕਤਲ ਸਚਾਈ ਤੋਂ ਦੂਰ ਲਗਦੇ ਹਨ। ਇਹ ਕਤਲ ਸਹਿਜੇ ਹੀ ਹਜ਼ਾਰਾਂ ਤੋਂ ਉਪਰ ਸਨ।

ਸਭ ਤਰ੍ਹਾਂ ਦੀਆਂ ਮੁਲਾਕਾਤਾਂ ਕਰਨ ਤੋਂ ਬਾਅਦ ਹੋਈਆਂ ਘਟਨਾਵਾਂ ਨੂੰ ਇਕ ਤਰੀਕੇ ਨਾਲ ਉਲੀਕਿਆ ਜਾ ਸਕਦਾ ਹੈ। ਇੰਦਰਾ ਦੀ ਮੌਤ ਤੋਂ ਬਾਅਦ 31 ਅਕਤੂਬਰ ਨੂੰ ਸਭ ਤੋਂ ਪਹਿਲਾਂ ਅਫਵਾਹਾਂ ਉਡਾਣ ਦਾ ਕੰਮ ਅਰੰਭਿਆ ਗਿਆ। ਤਿੰਨ ਅਫਵਾਹਾਂ ਫੈਲਾਈਆਂ ਗਈਆਂ ਕਿ,

1. **ਇੰਦਰਾ ਦੇ ਕਤਲ ਉਤੇ, ਦਿੱਲੀ ਦੇ ਸਿੱਖਾਂ ਨੇ ਮਠਿਆਈਆਂ ਵੰਡੀਆਂ ਅਤੇ ਦੀਵੇ ਜਗਾ ਰਹੇ ਹਨ (ਬਾਅਦ ਵਿਚ, ਆਫ਼ਤ ਵਿਚ ਫਸੀਆਂ ਕਾਲੋਨੀਆਂ ਤੋਂ ਦਰਿਆਫਤ ਕਰਨ ਉਤੇ ਉਪਰੋਕਤ ਅਫਵਾਹ ਦਾ ਕੋਈ ਸਬੂਤ ਨਹੀਂ ਮਿਲ ਸਕਿਆ)**
2. **ਕਿ ਹਿੰਦੂਆਂ ਦੀਆਂ ਲਾਸ਼ਾਂ ਨਾਲ ਭਰੀ ਇਕ ਰੇਲ ਗੱਡੀ ਪੰਜਾਬ ਵਿਚੋਂ ਆ ਕੇ ਪੁਰਾਣੀ ਦਿੱਲੀ ਦੇ ਰੇਵਲੇ ਸਟੇਸ਼ਨ ਉਤੇ ਖੜ੍ਹੀ ਹੈ।**
3. **ਕਿ ਸਿੱਖਾਂ ਨੇ ਦਿੱਲੀ ਦੇ ਪੀਣ ਵਾਲੇ ਪਾਣੀ ਵਿਚ ਜ਼ਹਿਰ ਮਿਲਾ ਦਿੱਤੀ ਹੈ।**

ਪਿਛਲੀਆਂ ਦੋਨਾਂ ਅਫਵਾਹਾਂ ਬਾਰੇ ਸਾਨੂੰ ਸਬੂਤ ਮਿਲੇ ਹਨ ਕਿ ਪੁਲਿਸ ਆਪਣੀਆਂ ਵੈਨਾਂ ਵਿਚ ਲਾਊਡ ਸਪੀਕਰਾਂ ਰਾਹੀਂ ਆਪ ਦਿੱਲੀ ਵਿਚ ਘੁੰਮ-ਘੁੰਮ ਕੇ ਲੋਕਾਂ ਨੂੰ ਇਹ ਅਫਵਾਹਾਂ ਸੁਣਾ ਰਹੀ ਸੀ। ਦਿੱਲੀ ਦੇ ਕਈ ਹਿੱਸਿਆਂ ਵਿਚੋਂ ਇਹ ਸਬੂਤ ਮਿਲੇ ਹਨ ਕਿ ਪੁਲਿਸ ਆਪ ਫੋਨ ਕਰਕੇ ਲੋਕਾਂ ਨੂੰ ਦਸ ਵੀ ਰਹੀ ਸੀ ਕਿ ਪਾਣੀ ਨਾ ਪੀਵੋ ਕਿਉਂ ਕਿ ਇਸ ਵਿਚ ਸਿੱਖਾਂ ਨੇ ਜ਼ਹਿਰ ਘੋਲ ਦਿੱਤਾ ਹੈ। ਐਸੀਆਂ ਅਫਵਾਹਾਂ ਨੇ ਲੋਕਾਂ ਦੇ ਮਨ ਬਦਲ ਦਿੱਤੇ।

ਇਹ ਤਾਂ ਪਲੈਨਿੰਗ ਦਾ ਪਹਿਲਾ ਤਰੀਕਾ ਸੀ। ਪਲੈਨਿੰਗ ਦੇ ਦੂਸਰੇ ਤਰੀਕੇ

ਰਾਹੀਂ 31 ਅਕਤੂਬਰ ਨੂੰ ਰਾਤੋ ਰਾਤ, ਮੁਨਿਰਕਾ, ਲਾਜਪਤ ਨਗਰ, ਭੋਗਲ, ਜੰਗਪੁਰਾ, ਆਸ਼ਰਮ, ਜਮਨਾ ਪਾਰ ਸ਼ਾਹਦਰਾ ਆਦਿ ਵਿਚ ਵੈਨਾਂ, ਟਰੱਕਾਂ, ਸਕੂਟਰਾਂ ਮੋਟਰ ਸਾਇਕਲਾਂ ਆਦਿ ਰਾਹੀਂ ਸੈਂਕੜੇ ਜਵਾਨ ਪਹੁੰਚ ਗਏ। ਚਸ਼ਮਦੀਦ ਲੋਕਾਂ ਨੇ ਸਾਨੂੰ ਦੱਸਿਆ ਕਿ ਉਹਨਾਂ ਨੇ ਕਾਂਗਰਸ (ਇੰਦਰਾ) ਦੇ ਸਰਕਾਰ ਦੇ ਲੀਡਰ ਇਹਨਾਂ ਨੌਜਾਂਵਾਂ ਦੀ ਅਗਵਾਈ ਕਰਦੇ ਦੇਖੇ ਤੇ ਉਹਨਾਂ ਨੇ ਸਿੱਖਾਂ ਦੇ ਘਰ, ਗੁਰਦੁਆਰੇ, ਦੁਕਾਨਾਂ, ਟਰੱਕ, ਸਕੂਟਰ, ਕਾਰਾਂ ਆਦਿ ਉਤੇ ਪੈਟਰੋਲ ਛਿੜਕ-ਛਿੜਕ ਕੇ ਅੱਗ ਲਗਾਈ (ਇਹਨਾਂ ਲੀਡਰਾਂ ਦੇ ਨਾਮ ਅੰਤਕਾ 1 ਵਿਚ ਦਿੱਤੇ ਜਾਣਗੇ। ਇਕ ਸੀਨੀਅਰ ਪੁਲਿਸ ਅਫਸਰ ਨੇ ਦਸਿਆ, (ਉਹ ਆਪਣਾ ਨਾਮ ਗੁਪਤ ਰਖਣਾ ਚਾਹੁੰਦੇ ਹਨ) ਕਿ,

''ਦੁਕਾਨਾਂ ਉਤੇ ਨਾਮ ਹਿੰਦੀ ਜਾਂ ਅੰਗਰੇਜ਼ੀ ਵਿਚ ਹਨ। ਇਹਨਾਂ ਅਨਪੜ੍ਹ ਲੋਕਾਂ ਨੂੰ ਕਿਸ ਤਰ੍ਹਾਂ ਪਤਾ ਲਗ ਗਿਆ ਕਿ ਇਹ ਦੁਕਾਨ ਸਿੱਖ ਦੀ ਹੈ ਜਾਂ ਹਿੰਦੂ ਦੀ ? ਉਹਨਾਂ ਨੂੰ ਕਿਸੇ ਪੜ੍ਹੇ ਲਿਖੇ ਸੱਜਣ ਜਾਂ ਸਥਾਈ ਲੋਕਾਂ ਨੇ ਦਸਿਆ ਕਿ ਉਹ ਕਿਸਦੀਆਂ ਦੁਕਾਨਾਂ ਹਨ। ਤਿਰਲੋਕਪੁਰੀ, ਮੰਗੋਲਪੁਰੀ ਅਤੇ ਜਮਨਾ ਪਾਰ ਦੀਆਂ ਅਬਾਦੀਆਂ ਵਿਚ ਗੁੱਜਰ ਅਤੇ ਜਾਟਾਂ ਨੇ ਅੱਗਾਂ ਲਾਈਆਂ ਜਿਸਦੀ ਅਗਵਾਈ ਕਾਂਗਰਸ (ਇੰਦਰਾ) ਦੇ ਜਾਣੇ-ਪਛਾਣੇ ਲੋਕਾਂ ਨੇ ਕੀਤੀ। ਕਾਂਗਰਸ (ਇੰਦਰਾ) ਦੇ ਸਹਿਮਤੀ ਭੰਗੀਆਂ ਨੇ ਲੁਟ ਮਾਰ ਕੀਤੀ। ਦੱਖਣੀ ਦਿੱਲੀ ਵਿਚ D.T.C. ਦੀਆਂ ਬਸਾਂ ਇਹਨਾਂ ਕੰਮਾਂ ਲਈ ਇਸਤੇਮਾਲ ਕੀਤੀਆਂ ਗਈਆਂ। ਭਲਾ D.T.C. ਨੇ ਇਹਨਾਂ ਮੁਜਰਮਾਂ ਨੂੰ ਬਸਾਂ ਇਸਤੇਮਾਲ ਕਰਨ ਲਈ ਕਿਸ ਤਰ੍ਹਾਂ ਦੇ ਦਿੱਤੀਆਂ?

## ਹਮਲਾਵਰਾਂ ਦਾ ਸਮਾਜੀ-ਵਿੱਤ ਸੰਗ੍ਰਿਹ

ਤਿਰਲੋਕਪੁਰੀ, ਮੰਗੋਲਪੁਰੀ ਅਤੇ ਜਮਨਾ ਪਾਰ ਦੀਆਂ ਬਸਤੀਆਂ ਵਿਚ ਸਭ ਤੋਂ ਵਧ ਕਤਲੋਗਾਰਤ ਹੋਈ। ਸਭ ਥਾਈ ਇਕੋ ਤਰੀਕਾ ਵਰਤਿਆ ਗਿਆ ਅਤੇ ਨਿਸ਼ਾਨਾ ਬਣਾਏ ਗਏ ਨੌਜਵਾਨ ਸਿੱਖ। ਉਹਨਾਂ ਨੂੰ ਘਸੀਟ ਕੇ ਲਿਆਂਦਾ ਗਿਆ, ਕੁੱਟਿਆ ਗਿਆ ਤੇ ਫਿਰ ਜਿਉਂਦਿਆਂ ਨੂੰ ਤੇਲ ਪਾ ਕੇ ਸਾੜ ਦਿੱਤਾ ਗਿਆ। ਬੱਚੇ, ਬੁੱਢੇ ਅਤੇ ਔਰਤਾ ਤਕਰੀਬਨ ਨਠਾ ਦਿੱਤੀਆਂ ਗਈਆਂ ਤੇ ਮਕਾਨਾਂ ਨੂੰ ਅੱਗ ਲਾ ਦਿੱਤੀ ਗਈ, ਲੁੱਟ-ਮਾਰ ਕਰਨ ਤੋਂ ਬਾਅਦ, ਮੰਗੋਲਪੁਰੀ ਦੇ ਕੁਝ ਇਲਾਕਿਆਂ ਵਿਚ ਤਾਂ ਬੱਚੇ ਵੀ ਮਾਰ ਦਿੱਤੇ ਗਏ ਅਤੇ ਔਰਤਾਂ ਦਾ ਬਹੁਪੁਰਖੀ ਬਲਾਤਕਾਰ (Gang Rape) ਕੀਤਾ ਗਿਆ।

ਨਵੰਬਰ 6 ਨੂੰ, ਜਦੋਂ ਅਸੀਂ ਮੰਗੋਲਪੁਰੀ ਦੇ ਕਾਂਗਰਸ (ਇੰਦਰਾ) ਦੇ ਦਫਤਰ ਅਗੇ ਗਏ ਤਾ ਹਾਲੇ ਤਕ ਲੁਕ ਸੜ ਰਹੀ ਸੀ ਜਿਥੇ ਕਿ ਚਸ਼ਮਦੀਦ ਗਵਾਹਾਂ ਅਨੁਸਾਰ ਚਾਰ ਸਿੱਖ ਜੀਂਦੇ ਸਾੜੇ ਗਏ ਸਨ।

ਤਿਰਲੋਕਪੁਰੀ, ਮੰਗਲੋਪੁਰੀ ਅਤੇ ਸੁਲਤਾਨਪੁਰੀ ਕਾਂਗਰਸ (ਇੰਦਰਾ) ਦੀ ਸਕੀਮ ਅਧੀਨ ਹੀ ਉਸਾਰੇ ਗਏ ਸਨ। ਇਥੇ ਹੀ ਇਸ ਦੀ ਸਭ ਤੋਂ ਵੱਡੀ ਮਦਦ ਕੀਤੀ ਜਾਂਦੀ ਸੀ। ਇਕ ਪੁਰਾਣੇ ਰਾਜਨੀਤਕ ਦੇ ਅਨੁਸਾਰ, "ਇਹ ਤਿੰਨੋਂ ਬਸਤੀਆਂ ਕਾਂਗਰਸ (ਇੰਦਰਾ) ਦੀਆਂ ਰਖੇਲ ਸਨ" ਅਤੇ ਇਥੇ ਹੀ ਕਾਂਗਰਸ (ਇੰਦਰਾ) ਦੇ ਵਰਕਰਾਂ ਅਤੇ ਬਸਤੀ ਦੇ ਬਦਮਾਸ਼ਾਂ ਨੇ ਸਿੱਖਾਂ ਦਾ ਸਭ ਤੋਂ ਵੱਧ ਨੁਕਸਾਨ ਕੀਤਾ।

ਗੁੱਜਰ ਅਤੇ ਜਾਟਾਂ ਨੇ ਇਸ ਮਾਰ-ਧਾੜ ਦੀ ਨਫਰੀ ਨੂੰ ਹੋਰ ਵਧਾਇਆ ਅਤੇ ਇਹ ਦੱਖਣੀ ਅਤੇ ਪੱਛਮੀ ਦਿੱਲੀ ਵਿਚ ਬਹੁਤ ਸਰਗਰਮ ਰਹੇ । ਦਿੱਲੀ ਦੇ ਜਿਸ ਹਿੱਸੇ ਵਿਚ ਇਹ ਗੁੱਜਰ ਅਤੇ ਜਾਟ ਰਹਿੰਦੇ ਹਨ ਇਹ ਜ਼ਮੀਨ ਪਹਿਲਾਂ ਉਹਨਾਂ ਦੀ ਹੀ ਸੀ। ਪਰ ਉਪਜਾਊ ਨਾ ਹੋਣ ਕਰਕੇ ਘਟ ਪੈਸਿਆ ਉਤੇ ਸਰਕਾਰ ਨੇ ਖਰੀਦ ਲਈ ਅਤੇ ਬਸਤੀਆਂ ਉਸਾਰ ਦਿੱਤੀਆਂ। ਇਸੇ ਕਰਕੇ ਇਥੋਂ ਜਿੱਤਣ ਵਾਲੇ ਉਮੀਦਵਾਰ ਨੂੰ ਗੁਜਰਾਂ ਅਤੇ ਜਾਟਾਂ ਵਲ ਝੁਕਣਾ ਪੈਂਦਾ ਸੀ। ਇਸ ਇਲਾਕੇ ਦੇ ਪੁਲੀਸ ਵਿਚ ਇਹਨਾਂ ਦੋਨਾਂ ਜਾਤਾਂ ਦੇ ਹੀ ਲੋਕ ਵਧੇਰੇ ਸਨ।

ਇਥੇ ਭੰਗੀ ਅਤੇ ਧਾਨਕ ਵੀ ਰਹਿੰਦੇ ਹਨ। ਧਾਨਕ ਭੰਗੀਆ ਤੋਂ ਵੀ ਨੀਵੀਂ ਜਾਤ ਸਮਝੀ ਜਾਂਦੀ ਹੈ। ਭੰਗੀ ਕਾਂਗਰਸ (ਇੰਦਰਾ) ਦੇ ਮਦਦਗਾਰ ਹਨ ਅਤੇ ਬਾਲਮੀਕੀ ਜਗਜੀਵਨ ਰਾਮ ਦੇ। ਇਕੱਠੇ ਕੀਤੇ ਸਬੂਤਾਂ ਤੋਂ ਪਤਾ ਲੱਗਦਾ ਹੈ ਕਿ ਸਿੱਖਾਂ ਖਿਲਾਫ ਮਾਰ ਧਾੜ ਕਰਨ ਵਿਚ ਭੰਗੀ ਬਹੁਤੇ ਸਨ।

ਵੈਸੇ ਦਿੱਲੀ ਦੀ ਵਸੋਂ ਵਿਚ 83% ਹਿੰਦੂ ਹਨ। 7.5% ਸਿੱਖ ਹਨ (ਤਕਰੀਕਬਨ 500,000) ਇਹਨਾਂ ਸਿੱਖਾਂ ਵਿਚੋਂ ਬਹੁਤੇ 1947 ਤੋਂ ਬਾਅਦ ਆ ਕੇ ਵਸੇ ਸਨ ਜਦੋਂ ਕਿ 1947 ਤੋਂ ਪਹਿਲਾਂ ਦਿੱਲੀ ਵਿਚ ਸਿਰਫ 1.2% ਵਸੋਂ ਸਿੱਖਾਂ ਦੀ ਸੀ।

## ਪੁਲੀਸ ਦਾ ਹਿੱਸਾ

31 ਅਕਤੂਬਰ ਤੋਂ 4 ਨਵੰਬਰ ਦਾ ਸਮਾਂ ਫਸਾਦਾਂ ਦੇ ਸਿਖਰ ਦਾ ਸਮਾਂ ਸੀ। ਇਸ ਸਮੇਂ ਦੌਰਾਨ ਪੁਲੀਸ ਦੀ ਸਾਜਿਸੀ ਲਾਪਰਵਾਹੀ ਆਪਣੇ ਕਰਤੱਵ ਨੂੰ ਧੋਖਾ ਦੇਣ ਵਾਲੀ ਸੀ। ਜਿਸ ਤਰ੍ਹਾਂ ਕਿ,

**1. ਘਟਨਾ ਵਾਲੀ ਥਾਂ ਤੋਂ ਗੈਰਹਾਜ਼ਰ ਹੋਣਾ।**

**2. ਸਿਰਫ ਦਰਸ਼ਕ ਬਣਕੇ ਤਮਾਸ਼ਾ ਵੇਖਣਾ।**

**3. ਸਿੱਖਾਂ ਦੇ ਖਿਲਾਫ ਸਿੱਧੀ ਦਖਲ ਅੰਦਾਜ਼ੀ ਕਰਨੀ।**

ਪਹਿਲੀ ਨਵੰਬਰ ਨੂੰ ਜਦੋਂ ਅਸੀਂ ਲਾਜਪਤ ਨਗਰ ਪਹੁੰਚੇ, ਭੜਕੀ ਹੋਈ ਭੀੜ ਦੁਕਾਨਾਂ ਸਾੜ ਅਤੇ ਲੁਟ ਰਹੀ ਸੀ ਅਤੇ ਪੁਲਿਸ ਉਥੋਂ ਗਾਇਬ ਸੀ। ਨੌਜਵਾਨ ਮੁੰਡਿਆਂ ਕੋਲ ਕਿਰਪਾਨਾ, ਤ੍ਰਿਸ਼ੂਲ, ਛੁਰੇ ਲੋਹੇ ਦੀਆਂ ਸਲਾਖਾਂ ਅਤੇ ਬਰਛੇ ਸਨ। ਪੁਲਿਸ ਦੀ ਇਕ ਜੀਪ ਕੁਝ ਇਕ ਨਾਗਰਿਕਾਂ ਵਲੋਂ ਕੱਢੇ ਜਾ ਰਹੇ ਸਦਭਾਵਨਾਂ ਦੇ ਜਲੂਸ ਰੋਕ ਕੇ ਖੜ੍ਹੀ ਸੀ (ਇਹੋ ਹੀ ਗਰੁਪ ਬਾਦ ਵਿਚ 1 ਨਵੰਬਰ ਦੀ ਸ਼ਾਮ ਤਕ ''ਨਾਗਰਿਕ ਏਕਤਾ ਮੰਚ'' ਦੇ ਰੂਪ ਵਿਚ ਸੰਗਠਤ ਹੋ ਗਿਆ ਸੀ।) ਇਹ ਜਲੂਸ ਲਾਜਪਤ ਨਗਰ ਦੀ ਮਾਰਕਿਟ ਵਲ ਵਧਿਆ ਤਾ ਇਕ ਪੁਲਿਸ ਇੰਨਸਪੈਕਟਰ ਨੇ ਇਸਨੂੰ ਰੋਕ ਕੇ ਕਿਹਾ ਕਿ ਸ਼ਹਿਰ ਵਿਚ ਕਰਫਿਊ ਹੈ ਤੇ ਦਫਾ 144 ਲਗੀ ਹੋਈ ਹੈ ਇਸ ਕਰਕੇ ਇਥੋਂ ਤਿੱਤਰ ਹੋ ਜਾਓ। ਜਲੂਸ ਅਧਿਕਾਰੀਆਂ ਨੇ ਕਿਹਾ ਕਿ ਫਿਰ ਔਹ ਜਿਹੜੇ ਲੁਟ ਮਾਰ ਕਰ ਰਹੇ ਹਨ ਉਹਨਾਂ ਬਾਰੇ ਕੀ ਕਨੂੰਨ ਹੈ। ਇੰਨਸਪੈਕਟਰ ਨੇ ਕੋਈ ਜਵਾਬ ਨਾ ਦਿੱਤਾ। ਇਹ ਜਲੂਸ ਵਧਦਾ ਹੋਇਆ ਮਾਰਕਿਟ ਵਿਚ ਪਹੁੰਚਿਆ ਅਤੇ ਲੁਟ ਮਾਰ ਕਰਨ ਵਾਲਿਆਂ ਨੂੰ ਸੰਬੋਧਨ ਕਰਦੇ ਹੋਏ ਆਖਿਆ ਕਿ ਇੰਦਰਾ ਨੂੰ ਮਾਰਨ ਵਿਚ ਹਰ ਸਿੱਖ ਦਾ ਹੱਥ ਨਹੀਂ ਹੈ। ਜਲੂਸ ਵਾਲਿਆਂ ਨੇ **''ਹਿੰਦੂ ਸਿੱਖ ਭਾਈ ਭਾਈ''** ਦਾ ਨਾਹਰਾ ਵੀ ਲਾਇਆ। ਜਦ ਲੋਕ ਇਹਨਾ ਨੂੰ ਸੁਣਨ ਲਗ ਪਏ ਤਾਂ ਭੀੜ ਵਿਚਲੇ ਮੌਕਾ ਪ੍ਰਸਤ ਵਰਕਰਾਂ ਨੇ ''ਹਿੰਦੂ ਹਿੰਦੂ ਭਾਈ ਭਾਈ'' ਦਾ ਨਾਹਰਾ ਮਾਰਨਾ ਸ਼ੁਰੂ ਕਰ ਦਿੱਤਾ। ਇਕ ਮਹੱਤਵ ਪੂਰਨ ਗੱਲ ਇਹ ਹੈ ਕਿ ਇਹਨਾਂ ਲੁਟ ਮਾਰ ਕਰਨ ਵਾਲਿਆਂ ਦੇ ਚੇਹਰਿਆਂ ਉਤੇ ਇੰਦਰਾ ਦੀ ਮੌਤ ਦੇ ਅਫਸੋਸ ਦੀ ਕੋਈ ਝਲਕ ਨਹੀਂ ਸੀ। ਇਹਨਾਂ ਦੇ ਚੇਹਰੇ ਹੰਸੂ ਹੰਸੂ ਕਰ ਰਹੇ ਸਨ ਅਤੇ ਫਿਰ ਉਹਨਾਂ ਨੇ ਜਲੂਸ ਕਢਣ ਵਾਲਿਆਂ ਦੀ ਖਿੱਲੀ ਉਡਾਣੀ ਸ਼ੁਰੂ ਕਰ ਦਿੱਤੀ।

**ਬਾਹਰਲੀਆਂ ਬਸਤੀਆਂ ਵਿਚ ਪੁਲਿਸ ਨੇ ਸਿੱਧੇ ਤੌਰ ਤੇ ਖੁੱਲ੍ਹ ਕੇ ਸਿੱਖਾਂ ਵਿਰੁੱਧ ਹਿੰਸਾ ਕੀਤੀ। ਫਸਾਦਾਂ ਵਿਚੋਂ ਬਚੇ ਸਿੱਖਾਂ ਨੇ ਦਸਿਆ ਕਿ ਉਹ ਸ਼ਕ ਪੈਣ ਉਤੇ ਕਿ ਕਿਤੇ ਫਸਾਦ ਨਾ ਖੜਾ ਹੋ ਜਾਏ, ਉਹ ਪਹਿਲਾਂ ਹੀ ਪੁਲਿਸ ਕੋਲ ਗਏ। ਪਰ ਪੁਲਿਸ ਨੇ ਉਹਨਾਂ ਵਲ ਕੋਈ ਧਿਆਨ ਨਹੀਂ ਦਿੱਤਾ। ਤਿਰਲੋਕਪੁਰੀ ਵਿਚ ਪੁਲਿਸ ਨੇ ਆਪ ਆਪਣੀਆਂ ਜੀਪਾਂ ਵਿਚੋਂ ਪੈਟਰੋਲ ਕਢ**

**ਕੇ ਫਸਾਦੀਆਂ ਨੂੰ ਦਿੱਤਾ। ਤਿਰਲੋਕਪੁਰੀ ਕਲਿਆਣਪੁਰੀ ਦੇ ਥਾਣੇ ਵਿਚ ਆਉਂਦੀ ਹੈ। ਜਿਸ ਵਕਤ ਸਿੱਖ ਲੜਕੀਆਂ ਦਾ ਬਲਾਤਕਾਰ ਹੋ ਰਿਹਾ ਸੀ ਤਾਂ ਇਸ ਥਾਣੇ ਨੇ ਡਿਊਟੀ ਉਤੇ ਆਏ ਸਿਪਾਹੀਆਂ ਨੂੰ ਉਥੋਂ ਵਾਪਸ ਸੱਦ ਲਿਆ। ਕਾਫੀ ਦੇਰ ਬਾਦ ਉਚ ਅਧਿਕਾਰੀਆਂ ਨੇ ਇਸ ਥਾਣੇਦਾਰ ਨੂੰ ਤੇ ਇਸ ਦੇ ਦੋ ਸਹਿਯੋਗੀਆਂ ਨੂੰ ਅਣਗਹਿਲੀ ਕਰਨ ਕਰਕੇ ਮੁਅੱਤਲ ਕਰ ਦਿੱਤਾ ਤੇ ਫਿਰ ਗਿਰਫਤਾਰ ਵੀ ਕਰ ਲਿਆ। ਸੁਲਤਾਨ ਪੁਰੀ ਦੇ ਇਕ ਥਾਣੇਦਾਰ ਨੇ ਦੋ ਸਿੱਖ ਆਪ ਮਾਰੇ ਅਤੇ ਉਹਨਾਂ ਸਿੱਖਾਂ ਤੋਂ ਹਥਿਆਰ ਖੋਹ ਲਏ ਜਿਹੜੇ ਆਈ ਭੀੜ ਦਾ ਮੁਕਾਬਲਾ ਕਰ ਰਹੇ ਸਨ।**

ਨਵੰਬਰ 7 ਨੂੰ ਜਦੋਂ ਅਸੀਂ ਸ਼ੁਕਰਪੁਰ ਕੈਂਪ ਵਿਚ ਗਏ ਜਿਹੜਾ ਕਿ ਜਮਨਾ ਪਾਰ ਲੋਨੀ ਰੋਡ ਉਤੇ ਹੈ ਤਾਂ ਉਹਨਾਂ ਨੇ ਸਾਨੂੰ ਦਸਿਆ ਕਿ ਇਕ ਨਵੰਬਰ ਦੀ ਰਾਤ ਨੂੰ ਪੁਲਿਸ ਲਾਊਡ ਸਪੀਕਰਾਂ ਰਾਹੀਂ ਐਲਾਨ ਕਰ ਰਹੀ ਸੀ (ਗਲੀ ਗਲੀ) ਕਿ ਅਸੀਂ ਸਿੱਖਾਂ ਦੀ ਹਿਫ਼ਾਜਤ ਨਹੀ਼ ਕਰ ਸਕਦੇ ਉਹ ਆਪ ਪੜ੍ਹਿਆ ਵਿਚਾਰਨ। ਇਕ ਬਜ਼ੁਰਗ ਔਰਤ ਨੇ ਦੇਖਿਆ ਕਿ ਪੁਲੀਸ ਦੀ ਜੀਪ ਬੰਦੇ ਭਰ ਕੇ ਲੈ ਆਈ ਅਤੇ ਉਹਨਾਂ ਨੇ ਇਕ ਸਿੱਖ ਦੀ ਦੁਕਾਨ ਭੰਨ ਫੂਕ ਦਿੱਤੀ। ਇਕ ਹੋਰ ਬਸ਼ਿੰਦੇ ਨੇ ਦਸਿਆ ਕਿ ਪੁਲਿਸ ਨੇ ਆਪ ਇਕ ਘੜੀਆਂ ਦੀ ਦੁਕਾਲ ਲੁੱਟੀ ਤੇ ਫਿਰ ਉਸਨੂੰ ਅੱਗ ਲਾ ਦਿੱਤੀ।

**ਕੋਟਲਾ ਮੁਬਾਰਕਪੁਰ ਵਿਚ ਇਕ ਘਰੇਗੀ ਨੌਕਰ ਨੇ ਸਾਡੀ ਟੀਮ ਨੂੰ ਦਸਿਆ ਕਿ ਪੁਲਿਸ ਨੇ ਲੁਟ ਮਾਰ ਲਈ ਹੱਲਾਸ਼ੇਰੀ ਦਿੱਤੀ। ਪੁਲਿਸ ਨੇ ਲੁੱਟਮਾਰ ਕਰਨ ਵਾਲਿਆਂ ਨੂੰ ਕਿਹਾ ਕਿ ''ਅਸੀਂ ਤੁਹਾਨੂੰ 36 ਘੰਟੇ ਦਿੱਤੇ ਸਨ। ਜੇਕਰ ਇਤਨਾ ਟਾਇਮ ਸਿੱਖਾਂ ਨੂੰ ਦਿੱਤਾ ਹੁੰਦਾ ਤਾਂ ਉਹਨਾਂ ਨੇ ਸਾਰੇ ਹਿੰਦੂ ਮਾਰ ਦੇਣੇ ਸਨ।''**

ਸਿੱਖਾਂ ਦੇ ਹਿੰਦੂ ਗਵਾਂਢੀਆਂ ਨੇ ਸੂਚਨਾ ਦਿੱਤੀ ਕਿ ਲੁੱਟ ਖਸੁਟ ਅਤੇ ਕਤਲਾਂ ਤੋਂ ਬਾਅਦ ਜਦੋਂ ਸਿੱਖ ਪੁਲਿਸ ਕੋਲ ਐਫ.ਆਈ.ਆਰ. ਦੇ ਤਹਿਤ ਰਿਪੋਰਟ ਲਿਖਵਾਣ ਗਏ ਤਾਂ ਪੁਲਿਸ ਨੇ ਸਾਫ਼ ਇਨਕਾਰ ਕਰ ਦਿੱਤਾ। ਮੰਗੋਲਪੁਰੀ ਵਿਚ ਕੁਝ ਇਕ ਹਿੰਦੂਆਂ ਨੇ ਪੁਲਿਸ ਕੋਲ ਸ਼ਿਕਾਇਤ ਕੀਤੀ ਤਾਂ ਪੁਲਿਸ ਨੇ ਉਹਨਾਂ ਨੂੰ ਝਾੜ ਪਾਈ ਕਿ **"ਤੁਸੀਂ ਸਿੱਖਾਂ ਦੀ ਮਦਦ ਕਿਉਂ ਕਰਦੇ ਹੋ ਤੁਹਾਨੂੰ ਤਾਂ ਸਗੋਂ ਹਿੰਦੂਆਂ ਦੀ ਮਦਦ ਕਰਨੀ ਚਾਹੀਦੀ ਹੈ।"**

ਧਰਮ ਰਾਜ ਪਵਾਰ ਅਤੇ ਰਾਜੀਵ ਪਵਾਰ ਦੋਨੋਂ ਜਾਣੇ ਸੈਕਟਰ ਚਾਰ ਆਰ.ਕੇ. ਪੁਰਮ ਦੇ ਪੁਲੀਸ ਸਟੇਸ਼ਨ ਦੇ ਇਕ ਪ੍ਰਵਾਰ ਨੂੰ ਬਚਾਣ ਲਈ ਮਦਦ ਮੰਗਣ ਗਏ। ਇਸ ਪ੍ਰਵਾਰ ਉਤੇ ਕਾਂਗਰਸ (ਇੰਦਰਾ) ਦਾ ਵਰਕਰ ਜਗਦੀਸ਼ ਟੋਕਸ ਹਮਲਾ ਕਰਵਾ ਰਿਹਾ ਸੀ ਅਤੇ ਪੱਥਰ ਵਰ੍ਹਾਂ ਰਿਹਾ ਸੀ। ਪੁਲਿਸ ਨੇ ਮਦਦ ਕਰਨ ਤੋਂ ਇਨਕਾਰ ਕਰ ਦਿੱਤਾ। ਬਾਅਦ ਵਿਚ ਦੋ ਸਿਪਾਹੀਆਂ ਨੇ ਉਹਨਾਂ ਨੂੰ ਕਿਹਾ ਕਿ **''ਜਾਟ ਹੋਣ ਦੇ ਨਾਤੇ ਤੁਹਾਨੂੰ ਚਾਹੀਦਾ ਸੀ ਕਿ ਤੁਸੀਂ ਇਹਨਾਂ ਸਿੱਖਾਂ ਨੂੰ ਮਾਰ ਦਿੰਦੇ। ਤੁਸੀਂ ਇਥੇ ਕੀ ਕਰਨ ਆਏ ਹੋ? ਤੁਹਾਨੂੰ ਪਤਾ ਨਹੀਂ ਕਿ ਹਿੰਦੂਆਂ ਦੀਆਂ ਲਾਸ਼ਾਂ ਨਾਲ ਭਰੀ ਗੱਡੀ ਪੰਜਾਬੋ ਆ ਕੇ ਦਿੱਲੀ ਸਟੇਸ਼ਨ ਉਤੇ ਖੜ੍ਹੀ ਹੈ?''**

ਜੇਕਰ ਕਿਸੇ ਛੋਟੇ ਪੁਲਿਸ ਅਫਸਰ ਨੇ ਸਿੱਖਾਂ ਦੀ ਮਦਦ ਕਰਨ ਲਈ ਕੁਝ ਕਰਨਾ ਵੀ ਚਾਹਿਆਂ ਤਾ ਉਪਰਲੇ ਵੱਡੇ ਅਫਸਰਾਂ ਨੇ ਕੋਈ ਹਮਦਰਦੀ ਅਤੇ ਸਹਿਯੋਗ ਨਾ ਦਿੱਤਾ। ਇਕ ਸੀਨੀਅਰ ਅਫਸਰ ਨੇ ਸਾਨੂੰ ਦਸਿਆ ਕਿ 31 ਅਕਤੂਬਰ ਅਤੇ 1 ਨਵੰਬਰ 1984 ਨੂੰ ਉਸ ਕੋਲ ਰਿਪੋਰਟ ਆਈ ਕਿ ਤਕਰੀਬਨ 2000 ਤੋਂ ਲੈ ਕੇ 3000 ਤਕ ਬੰਦੇ ਬਿਨਾ ਹੈਟ ਪਾਏ ਸਕੂਟਰਾਂ ਉਤੇ ਮੋਟਰ ਸਾਇਕਲਾਂ ਉਤੇ ਬਜ਼ਾਰਾਂ ਵਿਚ ਘੁੰਮ ਰਹੇ ਹਨ। ਉਸਨੇ ਸੀ.ਆਈ.ਡੀ. ਨਾਲ ਸੰਪਰਕ ਪੈਦਾ ਕੀਤਾ ਤਾਂ ਕਿ ਇਹਨਾਂ ਲੋਕਾਂ ਬਾਰੇ ਪਤਾ ਲਗ ਸਕੇ। ਅਸੀਂ ਉਸ ਅਫਸਰ ਨਾਲ 7 ਨਵੰਬਰ ਨੂੰ ਜਦੋਂ ਗਲ ਕਰ ਰਹੇ ਸਾਂ ਉਸ ਵਕਤ ਤਕ ਸੀ.ਆਈ.ਡੀ. ਨੇ ਉਸ ਨੂੰ ਹਾਲੇ ਤਕ ਕੋਈ ਜਵਾਬ ਨਹੀਂ ਸੀ ਦਿੱਤਾ।

ਪੁਲਿਸ ਬਾਰੇ ਜਦੋਂ ਅਸੀਂ ਦੱਸ ਰਹੇ ਹਾਂ ਤਾਂ ਘਰੇਲੂ ਮੰਤਰੀ ਮੰਡਲ ਦੇ ਵਰਤਾਵ ਨੂੰ ਵੀ ਅੱਖੋਂ ਉਹਲੇ ਨਹੀਂ ਕੀਤਾ ਜਾ ਸਕਦਾ। ਘਰੇਲੂ ਮੰਤਰੀ ਮਿਸਟਰ ਨਰਸਿਮਹਾ ਰਾਓ ਨੂੰ ਪੈਰਾ ਮਿਲਟਰੀ ਦਿੱਲੀ ਵਿਚ ਤੈਨਾਤ ਕਰਨ ਲਈ ਤਾਕਤ ਦੇ ਦਿੱਤੀ ਗਈ ਸੀ। ਸਾਨੂੰ ਇਸ ਗਲ ਦਾ ਜਵਾਬ ਨਹੀਂ ਮਿਲਿਆ ਕਿ ਇਕ ਤਜਰਬਾਕਾਰ ਮਨਿਸਟਰ ਹੋਣ ਦੇ ਨਾਤੇ ਉਸਨੇ ਇਹਨਾ ਫਸਾਦਾਂ ਨੂੰ ਜੰਮਦੇ ਹੀ ਖ਼ਤਮ ਕਰਨ ਦਾ ਉਪਰਾਲਾ ਕਿਉਂ ਨਾ ਕੀਤਾ ਅਤੇ ਜ਼ਰੂਰੀ ਕਦਮ ਕਿਉਂ ਨਾ ਉਠਾਏ?

## ਪ੍ਰਬੰਧਕੀ ਢਾਂਚੇ ਦਾ ਹਿੱਸਾ

ਪ੍ਰਬੰਧਕੀ ਢਾਂਚੇ ਦੇ ਉਚ ਅਧਿਕਾਰੀਆਂ ਅਤੇ ਕਾਬਜ਼ ਪਾਰਟੀ ਨੇ ਜਾਣ ਬੁਝ ਕੇ ਆਪਣੇ ਫਰਜ਼ ਦੀ ਕੋਤਾਹੀ ਕੀਤੀ। ਵਿਰੋਧੀ ਪਾਰਟੀਆਂ ਦੇ ਮੁਖੀ ਅਤੇ ਉਭਰਵੇਂ

ਨਾਗਰਿਕਾਂ ਨਾਲ ਮੁਲਾਕਾਤ ਕਰਨ ਉੱਤੇ ਪਤਾ ਲਗਿਆ ਕਿ ਉਹਨਾਂ ਨੇ ਵੀ ਸੀਨੀਅਰ ਮਨਿਸਟਰਾਂ ਨੂੰ ਆਉਣ ਵਾਲੇ ਤੂਫਾਨ ਬਾਰੇ ਚਿਤਾਵਨੀ ਦਿੱਤੀ ਸੀ। ਹੋਮ ਮਨਿਸਟਰ ਨਰਸਿਮਹਾ ਰਾਓ ਨੇ ਭਾਰਤੀ ਜੰਤਾ ਪਾਰਟੀ ਦੇ ਅਟਲ ਬਿਹਾਰੀ ਬਾਜਪਾਈ ਨੂੰ 31 ਅਕਤੂਬਰ ਦੀ ਸ਼ਾਮ ਨੂੰ ਇਹ ਭਰੋਸਾ ਦਿਵਾਇਆ ਕਿ ਦੋ ਕੁ ਘੰਟੇ ਦੇ ਅੰਦਰ ਅੰਦਰ ਸਭ ਕੁਝ ਕਾਬੂ ਵਿਚ ਕਰ ਲਿਆ ਜਾਏਗਾ (ਦੀ ਸਟੇਟਸਮੈਨ ਨਵੰਬਰ 10-1984) ਜਦ ਕਿ ਉਸ ਵਕਤ ਦਿੱਲੀ ਦੇ ਐਡੀਸ਼ਨਲ ਪੁਲਿਸ ਕਮਿਸ਼ਲਰ ਗੋਤਮ ਕੌਲ ਨੇ ਆਲ ਇੰਡੀਅ ਮੈਡੀਕਲ ਇਨਸਟੀਚਿਊਟ ਦੇ ਸਾਹਮਣੇ ਬਿਆਨ ਦਿੰਦਿਆ ਕਿਹਾ ਕਿ "ਅਸੀਂ" ਇਸ ਕਿਸਮ ਦੀ ਹਾਲਤ ਦਾ ਮੁਕਾਬਲਾ ਨਹੀਂ ਕਰ ਸਕਦੇ।"(ਇੰਡੀਅਨ ਐਕਸਪ੍ਰੈਸ ਨਵੰਬਰ1-1984)

ਇੰਦਰਾ ਗਾਂਧੀ ਦੇ ਕਤਲ ਤੋਂ ਫੌਰਨ ਬਾਦ 31 ਅਕਤੂਬਰ ਨੂੰ ਪ੍ਰਾਈਮ ਮਨਿਸਟਰ ਦੇ ਘਰ ਨੰ: 1 ਸਫ਼ਦਰਜੰਗ ਰੋਡ, ਵਿਚ ਲੈਫਟੀਨੈਂਟ ਗਵਰਨਰ ਪੀ.ਜੀ. ਗਵਾਈ, ਕਾਂਗਰਸ (ਇੰਦਰਾ) ਦੇ ਲੀਡਰ ਐਮ.ਐਲ. ਫੋਤੇਦਾਰ ਅਤੇ ਹੋਰਨਾਂ ਅਫਸਰਾਂ ਦੇ ਨਾਲ ਨਾਲ ਪੁਲਿਸ ਕਮਿਸ਼ਨਰ ਆਦਿ ਨੇ ਮੀਟਿੰਗ ਕੀਤੀ। ਇਸ ਮੀਟਿੰਗ ਵਿਚ ਪੁਲਿਸ ਦੇ ਇਕ ਉਚ ਅਧਿਕਾਰੀ ਨੇ ਉਠਣ ਵਾਲੇ ਤੂਫਾਨ ਬਾਰੇ ਵਾਰਨਿੰਗ ਦਿੱਤੀ ਪਰ ਉਸਦੀ ਵਾਰਨਿੰਗ ਨੂੰ ਇਹਨਾਂ ਉਚ ਅਧਿਕਾਰੀਆਂ ਨੇ ਅਣਸੁਣਿਆ ਕਰ ਦਿੱਤਾ।

ਇਕ ਨਵੰਬਰ 1984 ਨੂੰ ਜਦੋਂ ਸਾਰੀ ਦਿੱਲੀ ਤਕਰੀਬਨ ਜਲ ਰਹੀ ਸੀ ਤਾਂ ਇਕ ਵਿਰੋਧੀ ਪਾਰਟੀ ਦੇ ਐਮ.ਪੀ. ਨੇ ਨਵੇਂ ਨਵੇਂ ਬਣੇ ਮਨਿਸਟਰ ਸ਼ਿਵ ਕੁਮਾਰ ਅਤੇ ਘਰੇਲੂ ਮੰਤਰੀ ਨਰਸਿਮਹਾ ਰਾਓ ਨੂੰ ਫੋਨ ਉਤੇ ਹਾਲਤ ਦਸੀ ਤੇ ਮਿਲਟਰੀ ਸਦਣ ਨੂੰ ਕਿਹਾ। **ਦੋਨਾਂ ਨੇ ਉਸ ਐਮ.ਪੀ. ਨੂੰ ਭਰੋਸਾ ਦਿਵਾਇਆ ਕਿ ਜਲਦੀ ਹੀ ਮਿਲਟਰੀ ਆ ਰਹੀ ਹੈ ਤੇ ਕਰਫਿਊ ਲਾ ਦਿੱਤਾ ਜਾਏਗਾ (ਉਸੇ 1 ਨਵੰਬਰ ਦੀ ਸ਼ਾਮ ਨੂੰ ਕੁਝ ਉਚ ਅਧਿਕਾਰੀ ਅਤੇ ਹੋਰ ਬੰਦੇ ਭਾਰਤ ਦੇ ਰਾਸ਼ਟਰਪਤੀ ਨੂੰ ਉਸਦੇ ਮਹਿਲ ਦੇ ਵਿਚ ਮਿਲੇ ਤਾਂ ਉਹਨਾਂ ਨੂੰ ਰਾਸ਼ਟਰਪਤੀ ਨੇ ਕਿਹਾ ਕਿ ਅਸੀਂ ਮਿਲਟਰੀ ਸੱਦਣ ਬਾਰੇ ਵਿਚਾਰ ਕਰ ਰਹੇ ਹਾਂ)**

ਸਾਡੇ ਤਜਰਬੇ ਤੋਂ ਸਾਨੂੰ ਪਤਾ ਲਗਾ ਕਿ ਇਕ ਨਵੰਬਰ ਦੀ ਰਾਤ ਤਕ ਕਨਾਟ ਪਲੇਸ ਦੇ ਏਰੀਏ ਵਿਚ ਪੈਰਾ ਮਿਲਅਰੀ ਅਤੇ ਪੁਲੀਸ ਦੇ ਸਾਹਮਣੇ ਸਿੱਖਾਂ ਦੀਆਂ ਦੁਕਾਨਾਂ ਸਾੜੀਆਂ ਜਾ ਰਹੀਆਂ ਸਨ। ਬਾਦ ਵਿਚ ਸਾਨੂੰ ਪਤਾ ਲੱਗਾ ਕਿ

ਫਰੀਦਾਬਾਦ ਦੇ ਡੀ.ਸੀ. ਨੇ ਇਕ ਨਵੰਬਰ ਨੂੰ ਮਿਲਟਰੀ ਮੰਗੀ ਤਾਂ ਤਿੰਨ ਨਵੰਬਰ ਨੂੰ ਉਥੇ ਮਿਲਟਰੀ ਪਹੁੰਚੀ।

ਬੇਸ਼ਕ ਦੋ ਨਵੰਬਰ ਦੇ ਪੇਪਰਾਂ ਨੇ ਇਹ ਲਿਖਿਆ ਕਿ, ਕਰਫਿਊ ਲਗ ਗਿਆ ਹੈ, ਦੇਖਦੇ ਸਾਰ ਗੋਲੀ ਮਾਰਨ ਦਾ ਹੁਕਮ ਦੇ ਦਿੱਤਾ ਗਿਆ ਹੈ, 2 ਵਜੇ ਤੋਂ ਮਿਲਟਰੀ ਤੈਨਾਤ ਕਰ ਦਿੱਤੀ ਗਈ ਹੈ। ਪਰ ਅਸਲ ਵਿਚ ਅਸੀਂ ਦੱਖਣੀ ਦਿੱਲੀ ਵਿਚ ਫਸਾਦੀਆਂ ਦੀ ਤਾਦਾਦ ਦੁਗਣੀ ਦੇਖੀ ਅਤੇ ਉਹ ਅਗੇ ਨਾਲੋਂ ਵੀ ਜ਼ਿਆਦਾ ਹੌਂਸਲੇ ਵਿਚ ਸਨ।

ਲਾਜਪਤ ਨਗਰ ਦੀ ਮਾਰਕਿਟ ਵਿਚ ਹਜ਼ਾਰਾਂ ਹਿੰਦੂਆਂ ਨੇ ਤਲਵਾਰਾਂ ਤਿਰਸ਼ੂਲ ਅਤੇ ਸਲਾਖਾਂ ਲੈ ਕੇ ਸੜਕ ਰੋਕ ਲਈ। ਪੁਲਿਸ ਉਥੇ ਮੌਜੂਦ ਸੀ। ਪਰ ਜਦੋਂ ਪੁਲਿਸ ਦਾ ਦਸਤਾ ਪੈਦਲ ਮਾਰਚ ਕਰਦਾ ਆਇਆ ਤਾਂ ਇਹਨਾਂ ਲੋਕਾਂ ਨੇ ਉਹਨਾਂ ਨੂੰ ਥੋੜਾ ਜਿਹਾ ਰਸਤਾ ਦੇ ਦਿੱਤਾ ਅਤੇ ਫਿਰ ਉਸੇ ਤਰ੍ਹਾਂ ਤੈਨਾਤ ਹੋ ਗਏ।

ਦੋ ਨਵੰਬਰ 1984 ਨੂੰ ਸਵੇਰੇ 8:30 ਵਜੇ ਤੋਂ ਬਾਅਦ ਦੋ ਵਿਰੋਧੀ ਪਾਰਲੀਮੈਂਟ ਮੈਂਬਰਾਂ ਨੇ ਸ਼ਿਵ ਕੁਮਾਰ ਅਤੇ ਨਿਰਸਮਹਾ ਰਾਓ ਦੋਨਾਂ ਮਨਿਸਟਰਾਂ ਨੂੰ ਰੇਲਵੇ ਸਟੇਸ਼ਨਾਂ ਉਤੇ ਰਖਿਆ ਦੇ ਪ੍ਰਬੰਧ ਕਰਨ ਲਈ ਬੇਨਤੀ ਕੀਤੀ । ਕੋਈ ਪੁਲਿਸ ਜਾਂ ਮਿਲਟਰੀ ਉਥੇ ਨਾ ਭੇਜੀ ਗਈ। ਹਿੰਦੂਆਂ ਨੇ ਰੇਲਾਂ ਵਿਚੋਂ ਸਿੱਖ ਲਭ ਲਭ ਕੇ ਲਤੋ ਫੜ ਕੇ ਪਾੜ ਸੁੱਟੇ। ਸਰੀਰ ਜਾਂ ਤਾਂ ਸਾੜ ਦਿੱਤੇ ਜਾਂ ਰੇਲਵੇ ਲਾਈਨ ਉਤੇ ਸੁਟ ਦਿੱਤੇ । 43 ਸਿੱਖ ਇਸ ਤਰ੍ਹਾਂ ਮਾਰੇ ਗਏ। ਉਸੇ ਸ਼ਾਮ ਦੂਰ ਦਰਸ਼ਨ (ਟੀ.ਵੀ.) ਉਤੇ ਇਸ ਗਲ ਨੂੰ ਝੁਝਲਾਇਆ ਗਿਆ। 'ਦੀ ਸਟੇਟਸਮੈਨ' ਦੇ ਇਕ ਰੀਪੋਰਟਰ ਨੇ ਉਸੇ ਸ਼ਾਮ 3:30 ਵਜੇ ਤੁਗਲਕਾਬਾਦ ਦੇ ਸਟੇਸ਼ਨ ਤੇ ਦੋ ਲਾਸ਼ਾਂ ਸੜਦੀਆਂ ਦੇਖੀਆਂ ਅਤੇ ਪੁਲਿਸ ਉਹਨਾਂ ਦੇ ਸਾਹਮਣੇ ਵਾਲੇ ਪਲੈਟਫਾਰਮ ਉਤੇ ਖਾਮੋਸ਼ ਖੜ੍ਹੀ ਦੇਖ ਰਹੀ ਸੀ।

ਇਸ ਸਭ ਤੋਂ ਇਹ ਹੀ ਨਤੀਜਾ ਨਿਕਲਦਾ ਹੈ ਕਿ ਲੈਫਟੀਨੈਂਟ ਗਵਰਨਰ ਮਿਸਟਰ ਗਵਾਈ ਆਪਣੇ ਆਪ ਕੁਝ ਨਹੀਂ ਸੀ ਕਰ ਸਕਦਾ। ਜਾਂ ਤਾਂ ਮਿਸਟਰ ਨਰਸਿਮਹਾ ਰਾਓ ਨੇ ਉਸ ਨੂੰ ਕੁਝ ਕਰਨ ਲਈ ਕਿਹਾ ਨਹੀਂ ਪਰ ਜੇਕਰ ਕਿਹਾ ਤਾਂ ਕੀ ਉਸਨੇ ਇਨਕਾਰ ਕਰ ਦਿੱਤਾ? ਕੀ ਇਸ ਦੀ ਬਿਨਾ ਉਤੇ ਲੈਫਟੀਨੈਂਟ ਗਵਰਨਰ ਨੂੰ ਸਜਾ ਨਹੀਂ ਦਿੱਤੀ ਜਾ ਸਕਦੀ? ਪਰ ਨਵੰਬਰ ਚਾਰ 1984 ਨੂੰ ਸਾਨੂੰ ਦਸਿਆ ਕਿ ਮਿਸਟਰ ਗਵਾਈ ਛੁਟੀ ਉਤੇ ਚਲੇ ਗਏ ਹਨ ਅਤੇ ਮਿਸਟਰ ਐਮ. ਐਮ. ਕੇ. ਵਾਲੀ ਉਹਨਾਂ ਦੀ ਜਗ੍ਹਾ ਉਤੇ ਆ ਗਏ ਹਨ। ਮਿਸਟਰ ਵਾਲੀ ਇਸ ਤੋਂ ਪਹਿਲਾਂ ਹੋਮ

ਸੈਕਟਰੀ ਸਨ ਜਿਸ ਨਾਲ ਉਹਨਾਂ ਦੀ ਇਹ ਨੌਕਰੀ ਨੁਕਤਾ ਉਠਾਣ ਵਾਲੀ ਹੈ।

ਅਕਤੂਬਰ 31 ਤੋਂ ਲੈ ਕੇ 3 ਨਵੰਬਰ ਤਕ ਦੀਆਂ ਘਟਨਾਵਾਂ ਹੋਮ ਮਨਿਸਟਰੀ ਦੀਆਂ ਅਣਗਹਿਲੀਆਂ ਅਤੇ ਨਾਕਾਮਯਾਬੀਆਂ ਦਾ ਆਪਣੇ ਆਪ ਵਿਚ ਖੁਦ ਸਬੂਤ ਪੇਸ਼ ਕਰਦੀਆਂ ਹਨ। ਸਾਨੂੰ ਹੈਰਾਨਗੀ ਹੈ ਕਿ ਹੋਮ ਮਨਿਸਟਰੀ ਵਿਚ ਲਗਾ ਹੋਮ ਸੈਕਟਰੀ ਮਿ: ਵਾਲੀ ਉਸ ਆਹੁਦੇ ਉਤੇ ਰਹਿੰਦਾ ਹੋਇਆ ਤਾਂ ਕੁਝ ਕਰ ਨਾ ਸਕਿਆ ਤਾ ਉਸਨੂੰ ਲੈਫਟੀਨੈਂਟ ਗਵਰਨਰ ਕਿਸ ਤਰ੍ਹਾਂ ਲਾ ਦਿੱਤਾ ਗਿਆ? ਚੈਪਟਰ ਤਿੰਨ ਵਿਚ ਦਰਸਾਈਆਂ ਘਟਨਾਂਵਾ ਤੋਂ ਪਤਾ ਲਗਦਾ ਹੈ ਕਿ ਮਿਸਟਰ ਵਾਲੀ ਉਹਨਾਂ ਹੀ ਪੁਰਾਣੀਆਂ ਚਾਲਾਂ ਅਤੇ ਰਵਾਇਤਾਂ ਉਤੇ ਚਲ ਰਿਹਾ ਹੈ।

## ਫੌਜ ਦਾ ਹਿੱਸਾ

ਫੌਜੀ ਜ਼ਰੀਏ ਅਤੇ ਅਸਰ ਅਧੀਨ ਆਈਆਂ ਆਬਾਦੀਆਂ ਤੋਂ ਇਨਕੁਆਰੀ ਕਰਨ ਉਤੇ ਸਾਡੇ ਸਾਹਮਣੇ ਦੋ ਸੁਆਲ ਆਉਂਦੇ ਹਨ।

1. **ਫੌਜ ਬੁਲਾਣ ਵਿਚ ਦੇਰ ਕਿਉਂ ਕੀਤੀ ਗਈ?**
2. **ਫੌਜ ਦੇ ਆਉਣ ਉਤੇ ਵੀ, ਫੌਜ ਫਸਾਦਾਂ ਉਤੇ ਕਾਬੂ ਕਿਉਂ ਨਾ ਕਰ ਸਕੀ ਅਤੇ ਲੱਗੇ ਕਰਫੀਊ ਨੂੰ ਪੂਰੀ ਤਰ੍ਹਾਂ ਲਾਗੂ ਕਿਉਂ ਨਾ ਕਰ ਸਕੀ?**

ਸਰਕਾਰੀ ਪ੍ਰਬੰਧਕੀ ਢਾਂਚੇ ਦੇ ਉਚ ਅਧਿਕਾਰੀਆਂ, ਚਾਰ ਮਨਿਸਟਰਾਂ ਅਤੇ ਦਿੱਲੀ ਦੇ ਪ੍ਰਬੰਧਕੀ ਢਾਂਚੇ ਨੂੰ ਬਾਰ ਬਾਰ ਹੋਣ ਵਾਲੀਆਂ ਘਟਨਾਵਾਂ ਦੀ ਸੂਚਨਾ ਦਿੱਤੀ ਗਈ। ਖੁਦ ਜਾ ਕੇ ਉਹਨਾਂ ਨੂੰ ਮਿਲਿਆ ਗਿਆ। ਪਰ ਫਿਰ ਵੀ ਉਹਨਾਂ ਕੀਮਤੀ ਘੰਟਿਆ ਦੌਰਾਨ ਕੋਈ ਵੀ ਸਕਿਊਰਟੀ ਪ੍ਰਬੰਧ ਨਾ ਕੀਤਾ ਗਿਆ।

ਇਕ ਸੀਨੀਅਰ ਸਰਕਾਰੀ ਅਫਸਰ ਦੇ ਮੁਤਾਬਕ ਇਹੋ ਜਿਹੀਆਂ ਹਾਲਤਾਂ ਵਿਚ ਕ੍ਰਿਮੀਨਲ ਪ੍ਰੋਸੀਜਰ ਕੋਡ (ਸੈਕਸ਼ਨ 130-131) ਦੇ ਮੁਤਾਬਿਕ ਐਸ.ਪੀ. ਅਤੇ ਡੀ.ਸੀ. ਕੋਲ ਖਾਸ ਤਾਕਤਾਂ ਦਿੱਤੀਆਂ ਹੋਈਆਂ ਹਨ। ਇਸ ਦੇ ਤਹਿਤ ਉਹ ਘਰੇਗੀ ਲੜਾਈ ਦੌਰਾਨ ਸਿਵਲ ਤਾਕਤ ਦੀ ਮਦਦ ਲਹੀ ਫੌਜ ਸੱਦ ਸਕਦੇ ਹਨ। ਪੈਰਾ ਮਿਲਟਰੀ, ਦਿੱਲੀ ਦੀ ਆਰਮਡ ਫੋਰਸਿਜ਼ ਅਤੇ ਸੀ.ਆਰ.ਪੀ.ਐਫ. ਇਹੋ ਜਿਹੀਆਂ ਹਾਲਤਾਂ ਲਈ ਸਦਾ ਤੱਤਪਰ ਹੁੰਦੀ ਹੈ। ਸਾਡੀ ਜਾਣਕਾਰੀ ਮੁਤਾਬਕ ਉਸ ਵਕਤ ਦਿੱਲੀ ਵਿਚ ਪੂਰੀ ਇਕ ਬ੍ਰਿਗੇਡ ਤਿਆਰ ਖੜੀ ਸੀ। ਜਿਹੜੀ ਕਿ ਫੌਰੀ ਤੌਰ ਉਤੇ ਤਾਇਨਾਤ ਕੀਤੀ ਜਾ ਸਕਦੀ ਸੀ। (ਇਸ ਜਗਾ ਉਤੇ ਫੌਜ ਨੂੰ ਕੌਣ ਸਦ ਸਕਦਾ ਹੈ, "ਇਸ ਬਾਰੇ ਸਭ ਨੂੰ ਜਾਣਕਾਰੀ ਹੈ, ਮੈਂ ਇਸ ਦੀ ਤਫਤੀਸ਼ ਵਿਚ ਜਾਣ ਦੀ ਜ਼ਰੂਰਤ

ਮਹਿਸੂਸ ਨਹੀਂ ਕਰਦਾ)।

31 ਅਕਤੂਬਰ ਨੂੰ ਫੌਜ ਚੌਕੰਨੀ ਕਰ ਦਿੱਤੀ ਗਈ ਸੀ। ਜਿਸਦਾ ਮਤਲਬ ਹੈ ਕਿ ਆਗਰਾ ਅਤੇ ਮੇਰਠ ਤੋਂ ਕੁਝ ਇਕ ਘੰਟਿਆ ਵਿਚ ਕਈ ਬਿਰਗੇਡਾਂ ਆ ਸਕਦੀਆਂ ਸਨ। ਇਕ ਸੀਨੀਅਰ ਫੌਜੀ ਅਫਸਰ ਦੇ ਮੁਤਾਬਕ, ਕਰਫਿਊ ਲਾਗੂ ਕਰਨ ਲਈ ਫੌਜ ਦੀ ਨਫਰੀ ਦੀ ਲੋੜ ਨਹੀਂ ਹੁੰਦੀ, ਲੋੜ ਹੁੰਦੀ ਹੈ, ਪੱਕੇ ਇਰਾਦੇ ਅਤੇ ਸਿੱਧੀਆਂ ਤੇ ਸਾਫ ਹਦਾਇਤਾ ਦੀ।

ਰੇਡੀਓ, ਟੀ.ਵੀ. ਅਤੇ ਪੇਪਰਾਂ ਵਿਚ ਦਰਸਾਣ ਦੇ ਬਾਵਜੂਦ ਕਿ, ਦੇਖਦੇ ਸਾਰ ਗੋਲੀ ਮਾਰਨ ਦਾ ਹੁਕਮ ਹੈ। ਅਸਲ ਵਿਚ ਮਿਲਟਰੀ ਨੂੰ ਐਸੀਆਂ ਹਦਾਇਤਾਂ ਨਹੀਂ ਸਨ ਅਤੇ ਨਾ ਹੀ ਪੁਲਿਸ ਨੇ ਫਸਾਦਾਂ ਵਾਲੀ ਜਗਾ ਦੀ ਸਹੀ ਜਾਣਕਾਰੀ ਫੌਜ ਨੂੰ ਦਿੱਤੀ।

**ਇਸ ਦੇ ਮੁਕਾਬਲੇ ਕੁਝ ਹੀ ਦਿਨਾਂ ਬਾਦ, ਇੰਦਰਾ ਦੇ ਨਿਕਲੇ ਜਨਾਜ਼ੇ ਦੇ ਰਸਤੇ ਵਿਚ ਖੜ੍ਹੇ ਕਰਨ ਲਈ ਭਾਰਤੀ ਫੌਜ ਦੇ 3000 ਜਵਾਨ ਅਤੇ 1000 ਨੇਵੀ ਤੇ ਹਵਾਈ ਫੌਜ ਦੇ ਜਵਾਨ ਇਹਨਾਂ ਨੂੰ ਬਿਨਾ ਕਿਸੇ ਮੁਸ਼ਕਲ ਦੇ ਮਿਲ ਗਏ ਸਨ।**

ਫੌਜ ਨੂੰ ਬੁਲਾਉਣ ਦਾ ਸਿੱਧਾ ਤਰੀਕਾ ਹੈ। ਲੈਫਟੀਨੈਂਟ ਗਵਰਨਰ ਦੇ ਹੋਮ ਮਨਿਸਟਰ ਨਰਸਿਮਹਾ ਰਾਓ ਨੂੰ ਕਾਨੂੰਨ ਅਤੇ ਫਸਾਦਾਂ ਦੀ ਹਾਲਤ ਬਾਰੇ ਦਸਣਾ ਸੀ। ਹੋਮ ਮਨਿਸਟਰ ਨੇ ਡੀਫੈਂਸ ਮਨਿਸਟਰ (ਜੋ ਕਿ ਉਸ ਵਕਤ ਰਾਜੀਵ ਗਾਂਧੀ ਸੀ) ਨੂੰ ਹਾਲਤ ਬਾਰੇ ਦਸਣਾ ਸੀ ਅਤੇ ਡੀਫੈਂਸ ਮਨਿਸਟਰ ਨੇ ਉਸੇ ਵਕਤ ਆਰਮੀ ਕੋਲ ਇਤਲਾਹ ਭੇਜ ਦੇਣੀ ਸੀ।

ਫੌਜ ਦਾ ਕੰਮ ਸਫਲਤਾ ਪੂਰਵਕ ਚਲਾਣ ਲਈ ਇਕ ਕੇਂਦਰੀ ਅਸਥਾਨ ਦੀ ਲੋੜ ਹੁੰਦੀ ਹੈ। ਜਿਸ ਤਰ੍ਹਾਂ ਕਿ 1947 ਵਿਚ ਲਾਰਡ ਮਾਊਂਟਬੈਟਨ ਦੇ ਕਹਿਣ ਉਤੇ ਜਵਾਹਰ ਲਾਲ ਨਹਿਰੂ ਨੇ ਰਾਸ਼ਟਰਪਤੀ ਭਵਨ ਵਿਚ ਐਸਾ ਅਸਥਾਨ ਕਾਇਮ ਕਰ ਦਿੱਤਾ ਸੀ। ਇਹ ਗਲ ਨਮੂਨੇ ਦੇ ਤੌਰ ਤੇ ਇਸ ਵਕਤ ਨਰਸਿਮਹਾ ਰਾਓ ਨੂੰ ਦਿੱਲੀ ਦੇ ਬਜ਼ੁਰਗ ਨੇ ਦੱਸ ਭੀ ਦਿੱਤਾ ਸੀ।

ਫਿਰ ਵੀ 31 ਅਕਤੂਬਰ ਤੋਂ 4 ਨਵੰਬਰ ਤਕ ਐਸੇ ਕੇਂਦਰੀ ਅਸਥਾਨ ਦਾ ਕੋਈ ਪ੍ਰਬੰਧ ਦਿੱਲੀ ਵਿਚ ਨਹੀਂ ਕੀਤਾ ਗਿਆ। ਇਹਨਾਂ ਦਿਨਾਂ ਵਿਚ ਪੁਲਿਸ ਕਮਿਸ਼ਨਰ ਦਾ ਦਫਤਾਰ ਆਈ.ਟੀ.ਉ ਪੁਲਿਸ ਹੈਡਕੁਆਰਟਰ ਵਿਚ ਸੀ। ਫੌਜੀ

ਕਮਾਂਡਰ ਦਾ ਦਫਤਰ ਧੌਲਾ ਕੂੰਆ ਵਿਚ ਸੀ ਅਤੇ ਲੈਫਟੀਨੈਂਟ ਗਵਰਨਰ ਰਾਜ ਨਿਵਾਸ ਵਿਚ ਸੀ। ਇਹਨਾਂ ਅਣਗਹਿਲੀਆਂ ਕਰਕੇ ਕੋਈ ਵੀ ਸੁਚੱਜਾ ਪ੍ਰਬੰਧ ਨਹੀਂ ਸੀ ਹੋ ਸਕਦਾ ਤੇ ਨਾ ਹੀ ਹੋ ਸਕਿਆ। 4 ਨਵੰਬਰ ਨੂੰ ਇਕ ਮੇਜਰ ਨੇ ਦਸਿਆ ਕਿ ਸ਼ਕਰਪੁਰ ਦੀ ਪੁਲਿਸ ਨਾ ਸਿਰਫ ਸਹਿਯੋਗ ਦੇਣ ਵਿਚ ਨਾਂਹ ਕਰ ਰਹੀ ਸੀ ਬਲਕਿ ਉਹ ਜਾਣ ਬੁੱਝ ਕੇ ਗਲਤ ਜਗ੍ਹਾ ਬਾਰੇ ਫੌਜ ਨੂੰ ਦੱਸ ਦਿੰਦੀ ਸੀ। ਉਸੇ ਦਿਨ ਹੀ ਇਕ ਰਿਪੋਰਟਰ ਨੇ ਸੂਬੇਦਾਰ ਤੋਂ ਲੈ ਕੇ ਮੇਜਰ ਤਕ ਦੇ ਅਫਸਰਾਂ ਨੂੰ ਦੋ ਨਵੰਬਰ ਵਾਲੇ ਦਿਨ ਗੁਆਚੇ ਹੋਏ ਘੁੰਮਦੇ ਹੋਇਆ ਨੂੰ ਦੇਖਿਆ ਉਹਨਾਂ ਦਾ ਨਾ ਤਾਂ ਹੈਡਕੁਆਰਟਰ ਨਾਲ ਸੰਪਰਕ ਰਹਿ ਗਿਆ ਸੀ ਅਤੇ ਨਾ ਹੀ ਬਾਕੀ ਦੀ ਫੌਜ ਨਾਲ। ਇਕ ਮੇਜਰ 1974 ਦਾ ਨਕਸ਼ਾ ਲੈ ਕੇ ਨਵੀਆਂ ਬਣੀਆਂ ਬਸਤੀਆਂ ਨੂੰ ਲੱਭ ਰਿਹਾ ਸੀ।

ਫੌਜੀ ਸੂਤਰਾਂ ਤੋਂ ਸਾਨੂੰ ਪਤਾ ਲਗਿਆ ਕਿ ਫੌਜਾਂ ਨੂੰ ਤਾਇਨਾਤ ਕਰਨ ਦਾ ਅਨੋਖਾ ਢੰਗ ਅਪਣਾਇਆ ਗਿਆ ਸੀ। ਉਹਨਾਂ ਨੂੰ ਸਿਵਲ ਅਫਸਰ ਤਾਇਨਾਤ ਕਰ ਰਹੇ ਸਨ ਅਤੇ ਉਹਨਾਂ ਨੂੰ ਆਮ ਤੌਰ ਤੇ ਸਾੜ ਫੂਕ ਲੁੱਟ ਮਾਰ ਅਤੇ ਕਤਲਾਂ ਤੋਂ ਬਾਅਦ ਉਹਨਾਂ ਬਸਤੀਆਂ ਵਿਚ ਭੇਜ ਦਿੱਤਾ ਜਾਂਦਾ ਸੀ। ਇੰਦਰਾ ਦੇ ਸੰਸਕਾਰ ਲਈ ਆਏ 3000 ਫੌਜੀਆਂ ਦੇ ਆ ਜਾਣ ਉਤੇ ਹੀ ਪੂਰੀ ਤਰ੍ਹਾਂ ਫੌਜ ਤਾਇਨਾਤ ਕੀਤੀ ਗਈ।

ਉਪਰੋਕਤ ਗਲਾਂ ਨਾਲ ਜਾਣ ਬੁੱਝ ਕੇ ਅਤੇ ਸੋਚੀ ਸਮਝੀ ਸਕੀਮ ਨਾਲ ਲੁੱਟ ਮਾਰ ਹੋ ਲੈਣ ਦੀਆਂ ਘਟਨਾਵਾਂ ਬਾਰੇ ਸ਼ੱਕ ਹੋਰ ਪੱਕਾ ਹੋ ਜਾਂਦਾ ਹੈ।

ਫੌਜ ਨੂੰ ਇਸ ਤਰੀਕੇ ਨਾਲ ਵਰਤਣ ਦਾ ਕੋਈ ਵੀ ਬਹਾਨਾ ਕਿਉਂ ਨਾ ਘੜਿਆ ਜਾਏ, ਕਿਸੇ ਉਤੇ ਇਲਜ਼ਾਮ ਕਿਉਂ ਨਾ ਲਾਇਆ ਜਾਵੇ ਪਰ ਇਕ ਗਲ ਪੱਕੀ ਹੈ ਕਿ ਇਸ ਨਾਲ ਫੌਜ ਦੇ ਵਕਾਰ ਨੂੰ ਬਹੁਤ ਭਾਰੀ ਸੱਟ ਵੱਜੀ ਹੈ। ਜਿਸ ਨਾਲ ਵੀ ਅਸੀਂ ਗਲ ਕੀਤੀ ਹੈ ਉਸੇ ਨੇ ਹੀ ਫੌਜ ਦੀ ਇਸ ਦੁਰਵਰਤੋਂ ਉਤੇ ਗੁੱਸਾ ਪ੍ਰਗਟ ਕੀਤਾ ਹੈ। ਇਹ ਲਗਦਾ ਹੈ ਕਿ ਬੇਸ਼ਕ ਦਿੱਲੀ ਦੇ ਪ੍ਰਬੰਧਕੀ ਢਾਂਚੇ ਕੋਲ ਐਸੀਆਂ ਵਾਰਦਾਤਾਂ ਨੂੰ ਦਬਾਣ ਲਈ ਕਾਨੂੰਨ ਰਾਹੀਂ ਤਾਕਤ ਦਿੱਤੀ ਗਈ ਹੈ। ਪਰ ਉਹਨਾਂ ਨੇ ਇਸ ਬਾਰੇ ਜਾਣਬੁਝ ਕੇ ਅਣਗਹਿਲੀ ਕੀਤੀ ਅਤੇ ਇਸ ਦੇ ਮੁਕਾਬਲੇ ਆਸਾਮ ਵਿਚ ਹਿੰਦੂ ਮੁਸਲਮਾਨਾਂ ਦੇ ਫਸਾਦਾਂ ਵਿਚ ਫੌਜ ਦੀ ਫੌਰਨ ਮਦਦ ਲਈ ਗਈ।

ਹੁਣ ਇਸ ਸੁਆਲ ਦੀ ਖੋਜ ਕਰਨ ਦੀ ਲੋੜ ਹੈ ਕਿ ਦਿੱਲੀ ਦੇ ਪ੍ਰਬੰਧਕਾਂ ਨੇ ਗੁਨਾਹਗਾਰ ਪੁਲਿਸੀਆਂ ਜਾਂ ਫੌਜ ਨੂੰ ਫੌਰੀ ਤੌਰ ਉਤੇ ਬੁਲਾਉਣ ਵਿਚ ਢੀਠਤਾਈ

ਕਿਉਂ ਦਿਖਾਈ? 31 ਅਕਤੂਬਰ 1984 ਨੂੰ ਰਾਜੀਵ ਗਾਂਧੀ ਨੂੰ ਪ੍ਰਧਾਨ ਮੰਤਰੀ ਬਣਾ ਦਿੱਤਾ ਗਿਆ ਸੀ ਅਤੇ ਉਸਨੇ ਡੀਫੈਂਸ ਦਾ ਮਹਿਕਮਾ ਆਪਣੇ ਕੋਲ ਰਖਕੇ ਨਰਸਿਮਹਾ ਰਾਓ ਨੂੰ ਹੋਮ ਮਨਿਸਟਰ ਬਣਾ ਦਿੱਤਾ ਸੀ। ਹੁਣ ਅਸੀਂ ਇਹ ਪੁੱਛਣਾ ਚਾਹਾਂਗੇ ਕਿ ਭੜਕੇ ਹੋਏ ਫਸਾਦਾਂ ਕਰਕੇ ਅਤੇ ਕਾਨੂੰਨ ਤੋਂ ਬਾਹਰ ਹੋ ਕੇ ਕਾਨੂੰਨ ਦੀਆਂ ਧਜੀਆਂ ਉਡਾ ਰਹੇ ਲੋਕਾਂ ਉਤੇ ਕਾਬੂ ਪਾਣ ਲਈ ਕੀ ਕੀਤਾ ਅਤੇ ਲੈਫਟੀਨੈਂਟ ਗਵਰਨਰ ਨੇ ਹੋਮ ਮਨਿਸਟਰ ਨਰਸਿਮਾ ਰਾਓ ਨੂੰ ਫੌਜ ਸੱਦਣ ਲਈ ਕਿਹਾ? ਕੀ ਉਸ ਦਾ ਆਪਣਾ ਫਰਜ਼ ਨਹੀਂ ਸੀ ਬਣਦਾ ਕਿ ਇਕ ਨਵੰਬਰ ਤਕ ਪੁਲਿਸ ਕਾਬੂ ਨਹੀਂ ਕਰ ਸਕਦੀ ਸੀ ਇਸ ਕਰਕੇ ਫੌਜ ਸਦ ਲੈਣੀ ਚਾਹੀਦੀ ਹੈ। ਹੁਣ ਉਸ ਲੈਫਟੀਨੈਂਟ ਗਵਰਨਰ (ਮਿ. ਗਵਾਈ) ਅਤੇ ਦਿੱਲੀ ਪੁਲਿਸ ਕਮਿਸ਼ਨਰ (ਮਿ. ਸੁਭਾਸ਼ ਟੰਡਨ) ਨੂੰ ਨੌਕਰੀ ਤੋਂ ਬਰਤਰਫ ਕਰਕੇ ਕੇਂਦਰੀ ਸਰਕਾਰ ਆਪਣੀ ਅਣਗਹਿਲੀ ਦੇ ਗੁਨਾਹ ਤੋਂ ਕਿਸ ਤਰ੍ਹਾਂ ਬਚ ਸਕਦੀ ਹੈ? ਜਦ ਕਿ ਬਾਰ ਬਾਰ ਉਹਨਾਂ ਨੂੰ ਹੋ ਰਹੀਆਂ ਘਟਨਾਵਾਂ ਬਾਰੇ ਨਾਲੋਂ ਨਾਲ ਖਬਰਾਂ ਮਿਲ ਰਹੀਆਂ ਸਨ।

ਸਾਡੀ ਟੀਮ ਦੇ ਤਜਰਬੇ ਤੋਂ ਇਹ ਸ਼ਕ ਪੈਦਾ ਹੁੰਦਾ ਹੈ ਕਿ ਦੋਨੋਂ, ਦਿੱਲੀ ਪ੍ਰਬੰਧਕ ਢਾਂਚਾ ਅਤੇ ਕੇਂਦਰੀ ਸਰਕਾਰ, ਨੇ ਆਪਣੀ ਜਿੰਮੇਵਾਰੀ ਨਿਭਾਣ ਤੋਂ ਅਸਮਰਥਾ ਪ੍ਰਗਟਾਈ। ਹੋਰ ਤਾਕਤਾਂ ਨੇ ਜ਼ੋਰ ਫੜ ਕੇ ਫੌਜੀਆਂ ਨੂੰ ਗਲਤ ਤਾਇਨਾਤ ਕਰਵਾਇਆ। 3 ਨਵੰਬਰ 1984 ਨੂੰ ਕੁਝ ਇਕ ਦਿੱਲੀ ਵਸਨੀਕ ਤਿਰਲੋਕ ਪੁਰੀ ਗਏ ਜਿਥੇ ਕਿ ਕੁਝ ਇਕ ਬਚੇ ਹੋਏ ਸਿੱਖਾਂ ਨੇ ਉਹਨਾਂ ਨੂੰ ਬੇਨਤੀ ਕੀਤੀ ਕਿ ਉਹ ਸਿੱਖਾਂ ਦੀ ਬਿਨਾ ਤੇ ਫੌਜ ਦੇ ਸਹਾਰੇ ਲਈ ਯਤਨਸ਼ੀਲ ਹੋਣ। ਉਹਨਾਂ ਨੇ ਕੇਂਦਰੀ ਸਰਕਾਰ ਦੇ ਕਈ ਅਫਸਰਾਂ ਨਾਲ ਸੰਪਰਕ ਪੈਦਾ ਕਰਨ ਦੀ ਕੋਸ਼ਿਸ਼ ਕੀਤੀ ਉਹਨਾਂ ਨੂੰ ਨਾ ਹੀ ਕੋਈ ਘਰ ਮਿਲਿਆ ਨਾ ਹੀ ਦਫਤਰਾਂ ਵਿਚ ਮਿਲਿਆ। ਫਿਰ ਉਹਨਾਂ ਨੇ ਵਿਰੋਧੀ ਪਾਰਟੀਆਂ ਦੇ ਪਾਰਲੀਮੈਂਟ ਮੈਂਬਰਾਂ, ਜਿਸ ਤਰ੍ਹਾਂ, ਮਿਸਟਰ ਬਿਜੂ ਪਟਨਾਇਕ, ਮਿਸਟਰ ਜਾਰਜ ਫਰਨੈਂਡਿਸ, ਮਿਸਟਰ ਚੰਦਰ ਸ਼ੇਖਰ ਅਤੇ ਮੱਧੂ ਦੰਡਵਤੇ ਨੂੰ ਬੇਨਤੀ ਕੀਤੀ ਤਾਂ ਉਹਨਾਂ ਦੀ ਬਾਰ ਬਾਰ ਕੋਸ਼ਿਸ਼ ਦੇ ਬਾਵਜੂਦ ਵੀ ਕੋਈ ਨਤੀਜਾ ਨਾ ਨਿਕਲਿਆ। ਆਪਣੀ ਅਖੀਰੀ ਕੋਸ਼ਿਸ਼ ਵਿਚ ਉਹ ਬੰਦੇ ਪ੍ਰਾਈਮ ਮਨਿਸਟਰ ਦੇ ਘਰ ਨੰ: ਇਕ ਸਫਦਰਜੰਗ ਰੋਡ ਪਹੁੰਚੇ। ਉਥੇ ਉਹ ਕਾਂਗਰਸ (ਇੰਦਰਾ) ਦੇ ਐਮ. ਪੀ. ਮਿਸਟਰ ਅਰੁਨ ਨਹਿਰੂ ਨੂੰ ਮਿਲੇ ਅਤੇ ਤਿਰਲੋਕਪੁਰੀ ਦੇ ਵਸਨੀਕਾਂ ਦੀ ਗਾਥਾ ਸੁਣਾਈ ਤਾਂ ਕਿਤੇ ਜਾ ਕੇ ਉਸਨੇ ਉਥੇ ਮਿਲਟਰੀ ਭੇਜੀ ਪਰ ਉਹ

ਵੀ ਸਿਰਫ ਗਸ਼ਤ ਕਰਨ ਲਈ।

## ਕਾਂਗਰਸ (ਇੰਦਰਾ) ਦਾ ਹਿੱਸਾ !

ਉਪਰ ਦੱਸੇ ਜਾ ਚੁੱਕੇ ਹਾਲਤਾਂ ਦੀ ਬਿਨਾ ਅਤੇ ਅਸਰਥਲੇ ਆਏ ਸਿੱਖਾਂ ਨਾਲ ਮੁਲਾਕਾਤਾਂ ਦੇ ਆਧਾਰ ਤੇ ਇਸ ਨਤੀਜੇ ਉਤੇ ਅਸਾਨੀ ਨਾਲ ਪਹੁੰਚਿਆ ਜਾ ਸਕਦਾ ਹੈ ਕਿ ਇਹਨਾਂ ਫਸਾਦਾ ਦੌਰਾਨ ਅਸਲ ਤਾਕਤ ਕਾਂਗਰਸ (ਇੰਦਰਾ) ਦੇ ਹਿਮਾਇਤੀਆਂ ਕੋਲ ਆ ਗਈ ਅਤੇ ਕਾਰਜਕਾਰੀ ਕਰਿੰਦੇ ਦੇਖਦੇ ਹੀ ਰਹਿ ਗਏ। ਹਿੰਦੂਆਂ ਅਤੇ ਸਿੱਖਾਂ ਦੋਨਾਂ ਨਾਲ ਗਲਬਾਤ ਕਰਨ ਮਗਰੋਂ (ਇਨ੍ਹਾਂ ਵਿਚ ਵਧੇਰੇ ਕਾਂਗਰਸ ਇੰਦਰਾ ਪੱਖੀ ਸਨ) ਅਸੀਂ ਇਸ ਨਤੀਜੇ ਉਤੇ ਪਹੁੰਚੇ ਹਾਂ ਕਿ ਕਾਂਗਰਸ (ਇੰਦਰਾ) ਦੇ ਵੱਡੇ ਲੀਡਰਾਂ ਦਾ ਇਹਨਾਂ ਫਸਾਦਾਂ ਨੂੰ ਉਕਸਾਣ ਵਿਚ ਸਿੱਧਾਂ ਹੱਥ ਹੈ। ਮੰਗੋਲਪੁਰੀ ਦੇ ਵਸਨੀਕਾਂ ਨੇ ਖੁਦ ਮੰਨਿਆ ਹੈ ਕਿ ਮਿਸਟਰ ਈਸ਼ਵਰ ਸਿੰਘ (ਕਾਂਗਰਸ ਆਈ ਦੀ ਵੱਡੀ ਤੋਪ) (ਹੋਰ ਨਾਮ ਅਖੀਰ ਉਤੇ ਦਿੱਤੇ ਗਏ ਹਨ) **ਖੁਦ ਅੱਗੇ ਹੋ ਕੇ ਫਸਾਦ ਕਰਵਾ ਰਿਹਾ ਸੀ ਐਸੇ ਸਭ ਲੋਕ ਕਾਂਗਰਸ (ਆਈ) ਦੇ ਐਮ.ਪੀ. ਸਜਨ ਕੁਮਾਰ ਦੇ ਰਖੇ ਹੋਏ ਲੈਫਟੀਨੈਂਟ ਹਨ। ਸਜਨ ਕੁਮਾਰ ਇਸ ਇਲਾਕੇ ਵਿਚੋਂ ਮੈਬਰ ਪਾਰਲੀਮੈਂਟ ਹੈ।** ਇਸੇ ਅਨੰਦ ਪ੍ਰਬਤ ਵਿਚੋਂ ਕਾਂਗਰਸ (ਆਈ) ਦੇ ਐਮ.ਪੀ. ਮਿਸਟਰ ਧਰਮ ਦਾਸ ਦੇ ਬੰਦੇ, ਭਿਗਵਾ, ਮਹਿੰਦਰਾ ਤੇ ਮੰਗਤ ਰਾਮ ਦੇ ਨਾਮ ਫਸਾਦ ਕਰਵਾਉਣ ਵਾਲਿਆਂ ਵਿਚ ਆਉਂਦੇ ਹਨ। ਪ੍ਰਕਾਸ਼ ਨਗਰ ਵਿਚ ਕਾਂਗਰਸ (ਆਈ) ਦੇ ਕਰਿੰਦੇ ਵੋਟਰ ਲਿਸਟਾਂ ਹੱਥ ਵਿਚ ਲੈ ਕੇ ਸਿੱਖਾਂ ਦੇ ਘਰਾਂ ਉਤੇ ਨਿਸ਼ਾਨਦੇਹੀ ਕਰਦੇ ਦੇਖੇ ਗਏ। ਗਾਂਧੀ ਨਗਰ ਵਿਚ ਕਾਂਗਸਰਸ (ਆਈ) ਦੀ ਇਕ ਤੋਪ ਸੁਖਨ ਲਾਲ ਨੂੰ ਅੱਗਾਂ ਲਗਵਾਉਂਦੇ ਤੇ ਕਤਲ ਕਰਵਾਂਦਿਆਂ ਲੋਕਾਂ ਨੇ ਆਪ ਦੇਖਿਆ। ਇਸ ਇਲਾਕੇ ਵਿਚੋਂ ਬਚੇ ਸਿੱਖਾਂ ਨੇ ਸ਼ਕਰਪੁਰ ਸ਼ਰਨਾਰਥੀ ਕੈਂਪ ਵਿਚ ਨਵੰਬਰ 6 ਵਾਲੇ ਦਿਨ ਸਾਨੂੰ ਦਸਿਆ ਕਿ ਉਹਨਾਂ ਦੇ ਇਲਾਕੇ ਦੇ ਐਮ.ਪੀ. ਮਿਸਟਰ ਐਚ.ਕੇ.ਐਲ. ਭਗਤ ਦੀ ਦਿਮਾਗੀ ਕਾਢ ਨੇ ਇਹ ਸਾਰਾ ਛੜਯੰਤਰ ਰਚਾਇਆ ਸੀ। ਇਕ ਨਵੰਬਰ 1984 ਵਾਲੇ ਦਿਨ ਇਕ ਸਤਿਬੀਰ ਸਿੰਘ ਨਾਮੀ (ਜਾਟ) ਕਾਂਗਰਸ (ਆਈ) ਦਾ ਕਰਿੰਦਾ ਬਾਰ ਸਰਾਏ ਵਿਚੋਂ ਬਸਾਂ ਭਰ ਕੇ ਬੰਦੇ ਲਿਆਇਆ ਅਤੇ ਉਹਨਾਂ ਸ੍ਰੀ ਗੁਰੂ ਹਰਿਕ੍ਰਿਸ਼ਨ ਪਬਲਿਕ ਸਕੂਲ ਨੂੰ ਅੱਗ ਲਾਈ, ਬਸਾਂ ਸਾੜੀਆਂ ਅਤੇ ਸਾਰੀ ਰਾਤ ਉਹ ਸਿੱਖਾਂ ਦੇ ਮਾਲ ਅਤੇ ਜਾਨਾਂ ਦੀ ਹੋਲੀ ਖੇਡਦਾ ਰਿਹਾ। ਬਾਦ ਵਿਚ ਇਸ ਦੇ ਨਾਲ ਜਗਦੀਸ਼ ਟੋਕਸ ਕਾਂਗਰਸ (ਆਈ) ਦਾ ਵਰਕਰ, ਆਪਣੇ ਬੰਦੇ ਲੈ

ਕੇ ਉਸਦੇ ਨਾਲ ਆ ਰਲਿਆ। ਆਲ ਇੰਡੀਆ ਮੈਡੀਕਲ ਇਸਟੀਚਿਊਟ ਦੇ ਸਾਹਮਣੇ, ਜਿਥੋਂ ਇੰਦਰਾ ਦੀ ਲਾਸ਼ 31 ਅਕਤਬਰ ਨੂੰ ਲਿਜਾਈ ਗਈ, ਅਰਜਨ ਦਾਸ ਨਾਮ ਦਾ ਕਾਂਗਰਸ (ਇੰਦਰਾ) ਦਾ ਕਰਿੰਦਾ ਲੋਕਾਂ ਨੇ ਆਪਣੀਆਂ ਅੱਖਾਂ ਨਾਲ ਪੈਦਲ, ਬਸਾਂ ਜਾਂ ਸਕੂਟਰਾਂ ਤੇ ਜਾਂਦੇ ਜਾਂ ਚਲਾਂਦੇ ਹੋਏ ਸਿੱਖਾਂ ਨੂੰ ਫੜਕੇ ਮਾਰਦਾ ਕੁਟਦਾ ਅਤੇ ਸਾੜਦਾ ਆਪ ਦੇਖਿਆ।

ਉਪਰੋਕਤ ਤੱਥਾਂ ਨੂੰ ਇਸ ਅਧਾਰ ਤੇ ਝੁਠਲਾਇਆ ਨਹੀਂ ਜਾ ਸਕਦਾ ਕਿ ਇਹ ਇਕ ਰਾਜਨੀਤਿਕ ਪੈਂਤੜੇ ਵਾਲੀ ਕੋਈ ਸਕੀਮ ਹੈ ਜਿਸ ਨਾਲ ਕਿ ਕਾਂਗਰਸ (ਆਈ) ਨੂੰ ਭੰਡਿਆ ਜਾਏ। ਬਲਕਿ ਉਪਰੋਕਤ ਹਕੀਕਤਾਂ ਨੂੰ ਦਸਣ ਵਾਲੇ ਸਿੱਖ ਸ਼ੁਰੂ ਤੋਂ ਹੀ **ਕਾਂਗਰਸ (ਆਈ) ਦੇ ਹੀ ਵੋਟਰ ਰਹੇ ਹਨ। ਤਿਰਲੋਕਪੁਰੀ ਅਤੇ ਮੰਗੋਲਪੁਰੀ ਵਿਚਲੇ ਸਿੱਖਾਂ ਦਾ ਚੇਹਰਾ ਹੈਰਾਨਗੀ ਭਰਿਆ ਸੀ ਜਦੋਂ ਉਹਨਾਂ ਨੇ ਸਾਨੂੰ ਦਸਿਆ ਕਿ ''ਸਾਨੂੰ ਇਹ ਘਰ ਇੰਦਰਾ ਜੀ ਨੇ ਆਪ ਅਲਾਟ ਕੀਤੇ ਸਨ। ਅਸੀਂ ਹਮੇਸ਼ਾਂ ਉਸਦੀ ਹੀ ਪਾਰਟੀ ਨੂੰ ਵੋਟ ਪਾਏ। ਫਿਰ ਸਾਡੇ ਉਤੇ ਹੀ ਇਹ ਹਮਲੇ ਕਿਉਂ?''**

ਕਾਂਗਰਸ (ਆਈ) ਦੇ ਕਰਿੰਦਿਆਂ ਦੇ ਇਹਨਾਂ ਵਤੀਰਿਆਂ ਦਾ ਸਬੂਤ ਸਾਨੂੰ ਇਸ ਤੋਂ ਵੀ ਮਿਲਿਆ ਜਦੋਂ ਸਾਨੂੰ ਪਤਾ ਲਗਾ ਕਿ ਲਪੇਟ ਵਿਚ ਆਏ ਇਲਾਕਿਆਂ ਦੇ ਐਮ. ਪੀਜ਼ ਥਾਣਿਆਂ ਵਿਚ ਜਾ ਕੇ ਨਵੰਬਰ 3/4 ਨੂੰ ਫੜੇ ਹੋਏ ਫਸਾਦਕਾਰਾਂ ਨੂੰ ਛੁਡਾਣ ਲਈ ਕਈ ਥਾਣੇਦਾਰਾਂ ਉਤੇ ਰੋਹਬ ਪਾ ਰਹੇ ਹਨ। ਨਵੰਬਰ 5 ਨੂੰ ਧਰਮ ਦਾਸ ਸ਼ਾਸਤਰੀ ਕਰੋਲ ਬਾਗ ਥਾਣੇ ਵਿਚ ਇਸੇ ਕੰਮ ਲਈ ਗਿਆ (ਇੰਡੀਅਨ ਐਕਸਪ੍ਰੈਸ ਨਵੰਬਰ 6, 1984), ਸ਼ਾਸਤਰੀ ਨੇ ਬੇਸ਼ਕ ਇਸ ਤੋਂ ਇਨਕਾਰ ਕੀਤਾ ਹੈ ਇਸੇ ਹੀ ਮੌਕੇ ਉਤੇ ਐਚ.ਕੇ. ਐਲ. ਭਗਤ ਵੀ ਗਾਂਧੀ ਨਗਰ ਥਾਣੇ ਵਿਚ ਇਸੇ ਕੰਮ ਲਈ ਗਿਆ। ਪੁਲਿਸ ਦੇ ਇਕ ਉਚ ਅਧਿਕਾਰੀ ਨੇ ਇਹ ਸਭ ਦਸਦੇ ਹੋਏ ਇਸਨੂੰ ਇਸ ਤਰ੍ਹਾਂ ਵਰਨਣ ਕੀਤਾ ਕਿ ''ਸ਼ੇਰਾਂ ਨੂੰ ਪਿੰਜਰੇ ਵਿਚੋਂ ਆਪ ਛਡ ਦਿੱਤਾ ਹੈ ਤੇ ਹੁਣ ਕਹਿੰਦੇ ਹਨ ਕਿ ਫੜ ਕੇ ਲਿਆਓ।''

ਇਸੇ ਅਫਸਰ ਨੇ ਦਸਿਆ ਕਿ ਜਦੋਂ ਕੁਝ ਇਕ ਕਾਂਗਰਸ (ਆਈ) ਦੇ ਲੀਡਰ ਇਹਨਾਂ ਲੋਕਾਂ ਨੂੰ ਛੁਡਵਾਉਣ ਲਈ ਆਏ ਤਾਂ ਪੁਲਿਸ ਨੇ ਉਹਨਾਂ ਨੂੰ ਕਿਹਾ ਕਿ, ਉਹ ਪੁਲਿਸ ਦੇ ਨਾਲ ਲੁਟੀ ਹੋਈ ਜਾਇਦਾਦ ਹਾਸਲ ਕਰਨ ਲਈ ਕੁਝ ਇਕ ਘਰਾਂ ਵਿਚ ਚਲਣ ਤਾਂ ਉਹ ਚਸ਼ਮਦੀਨ ਗਵਾਹ ਬਣਨ ਤੋਂ ਇਨਕਾਰੀ ਹੋ ਗਏ।

ਸਾਨੂੰ ਐਸੇ ਕੇਸ ਵੀ ਸੁਨਣ ਵਿਚ ਆਏ ਜਿਥੇ ਕਾਂਗਰਸ (ਆਈ) ਦੇ ਲੀਡਰਾਂ ਦੇ ਨਜ਼ਦੀਕੀ ਸਿੱਖ ਦੋਸਤ ਵੀ ਨਹੀਂ ਬਖਸ਼ੇ ਗਏ। ਪਸ਼ਚਮੀਪੁਰੀ ਵਿਚ ਸਜਨ ਕੁਮਾਰ ਦੇ ਘਰ ਇਕ ਖਾਨਦਾਨੀ ਕਾਂਗਰਸੀ ਬਜੁਰਗ ਸਿੱਖ ਮਿਲੇ ਜਿਹਨਾਂ ਦੀ ਦੁਕਾਨ ਸਾੜ ਦਿੱਤੀ ਗਈ ਸੀ ਉਸ ਬਜੁਰਗ ਨੇ ਦਸਿਆ ਕਿ ਉਹਨਾਂ ਨੂੰ ਦੁਕਾਨ ਸਾੜਨ ਵਾਲਿਆਂ ਦਾ ਪਤਾ ਹੈ। ਇਸ ਸੁਆਲ ਤੇ ਕਿ ਉਹਨਾਂ ਨੇ ਕੇਸ ਦਰਜ ਕਿਉਂ ਨਹੀਂ ਕਰਵਾਇਆ ਤਾਂ ਉਹਨਾਂ ਜਵਾਬ ਦਿੱਤਾ ਕਿ ਉਹ ਕਿਸੇ ਅੱਛੇ ਮੌਕੇ ਦੀ ਉਡੀਕ ਵਿਚ ਹਨ। ਮਿਸਟਰ ਸਜਨ ਕੁਮਾਰ ਦਾ ਸੈਕਟਰੀ ਸਾਨੂੰ ਇਕ ਪਾਸੇ ਲੈ ਕੇ ਕਹਿਣ ਲੱਗਾ ਕਿ ਇਹ ਕੰਮ ਆਰ.ਐਸ.ਐਸ. ਦਾ ਹੈ। ਪਰ ਉਹ ਉਹਨਾਂ ਦਾ ਨਾਮ ਸਾਨੂੰ ਨਾ ਦੱਸ ਸਕਿਆ। ਕਾਂਗਰਸ (ਆਈ) ਐਮ.ਪੀ. ਸਰਦਾਰ ਚਰਨਜੀਤ ਸਿੰਘ ਦਾ 10 ਕਰੋੜ ਦਾ ਨੁਕਸਾਨ ਹੋਇਆ ਜਦੋਂ ਉਹਨਾਂ ਦੀਆਂ ਸ਼ੁਧ ਪੀਣ ਵਾਲੀਆਂ ਵਸਤਾਂ ਦੀਆਂ ਫੈਕਟਰੀਆਂ ਸਾੜ ਦਿੱਤੀਆਂ ਗਈਆਂ ਅਤੇ ਪੁਲੀਸ ਨੂੰ ਕਈ ਦਫਾ ਫੋਨ ਕੀਤਾ ਕਿ ਲੋਕਾਂ ਦਾ ਗਰੋਹ ਉਹਨਾਂ ਦੀਆਂ ਫੈਕਟਰੀਆਂ ਨੂੰ ਅੱਗ ਲਾ ਰਿਹਾ ਹੈ। ਉਹਨਾਂ ਕਿਹਾ ਕਿ ਪੁਲਿਸ ਆ ਰਹੀ ਹੈ ਪਰ ਉਹ ਨਾ ਆਈ ਉਹ ਆਪਣੇ ਕਰਤਵ ਵਿਚ ਆਪਣੇ ਇਲਾਕੇ ਦੇ ਲੋਕਾਂ ਵਿਚ ਪੂਰੇ ਨਾ ਉਤਰ ਸਕੇ ਕਿਉਂ ਕਿ ਉਹਨਾਂ ਨੂੰ ਕਿਸੇ ਨੇ ਇਮਦਾਦ ਨਾ ਦਿੱਤੀ (ਸਟੇਟਸਮੈਨ ਨਵੰਬਰ 10, 1984)

ਇਸ ਤਰ੍ਹਾਂ ਲਗਦਾ ਹੈ ਕਿ ਫੈਸਲਾ ਕਰਨ ਵਾਲੇ ਲੋਕਾਂ ਨੂੰ ਪ੍ਰਬੰਧਕੀ ਢਾਂਚੇ ਦੇ ਉਚ ਅਧਿਕਾਰੀਆਂ ਨੇ ਇਹ ਕਹਿ ਦਿੱਤਾ ਸੀ ਕਿ ਫਸਾਦ ਕਾਰੀਆਂ ਨੂੰ ਪੋਲੇ ਜਿਹੇ ਹੀ ਹੱਥ ਲਾਇਆ ਜਾਏ। ਤਫ਼ਸੀਲ ਕਰਨ ਉਤੇ ਪਤਾ ਚਲਿਆ ਕਿ ਪੁਲਿਸ ਅਧਿਕਾਰੀਆਂ ਨੇ ਇਸ ਗੱਲ ਦਾ ਐਲਾਨ ਕਰਵਾਇਆ ਕਿ ਜਿਹਨਾਂ ਲੋਕਾਂ ਨੇ ਲੁਟ ਮਾਰ ਕਰਕੇ ਮਾਲ ਚੋਰੀ ਕੀਤਾ ਹੈ। ਜੇਕਰ ਉਹ ਨਿਸ਼ਚਿਤ ਸਮੇਂ ਤਕ ਸਾਰਾ ਮਾਲ ਵਾਪਸ ਲੈ ਆਣ ਤਾਂ ਉਹਨਾਂ ਤੇ ਕੋਈ ਐਕਸ਼ਨ ਨਹੀਂ ਲਿਆ ਜਾਏਗਾ। ਇਕ ਉਚ ਪੁਲਿਸ ਅਧਿਕਾਰੀ ਨੇ ਇਸਨੂੰ "ਖੁਦ ਜ਼ਾਹਰ ਕਰਨ ਵਾਲੀ ਸਕੀਮ" ਦਾ ਨਾਮ ਦਿੱਤਾ। ਅਸੀਂ ਮਹਿਸੂਸ ਕਰਦੇ ਹਾਂ ਕਿ ਇਨਸਾਫ ਕਰਨ ਦਾ ਇਹ ਅਜੀਬ ਤਰੀਕਾ ਹੈ। ਕਿਉਂਕਿ ਅਧਿਕਾਰੀ ਇਸ ਸਕੀਮ ਨੂੰ ਚਲਾਣ ਦੇ ਬਾਰੇ (ਕਿਉਂ ਅਤੇ ਕਿਦਾ ਬਾਰੇ ਪੂਰੀ ਤਫ਼ਸੀਲ ਨਹੀਂ ਦੇ ਸਕੇ। ਇਸ ਲਈ ਅਸੀਂ ਇਹ ਮਹਿਸੂਸ ਕਰਨ ਲਈ ਮਜ਼ਬੂਰ ਹਾਂ ਕਿ ਇਹ ਜ਼ਰੂਰ ਕਿਸੀ ਅਸਰਦਾਇਕ ਉਚ ਅਧਿਕਾਰੀ ਦੀ ਗਿਣੀ ਮਿਥੀ ਸਕੀਮ ਦੇ ਤਹਿਤ ਹੀ ਹੋ ਰਿਹਾ ਹੈ।)

ਕਾਂਗਰਸ (ਆਈ) ਦੇ ਹਾਂਈਕਮਾਂਡ ਵਲੋਂ ਆਪਣੇ ਕਰਿੰਦਿਆਂ ਤੇ ਲੀਡਰਾਂ ਬਾਰੇ ਛਾਣਬੀਨ ਕਰਵਾਉਣ ਤੋਂ ਇਨਕਾਰ ਕਰਨਾ, ਉਪ੍ਰੋਕਤ ਸ਼ੱਕਾਂ ਨੂੰ ਹੋਰ ਵਧਾਉਂਦਾ ਹੈ। ਇਥੋਂ ਤਕ ਕਿ ਰਾਜਵੀ ਗਾਂਧੀ ਵੀ ਪਾਰਟੀ ਮੈਂਬਰਾਂ ਉਤੇ ਲਾਏ ਇਲਜ਼ਾਮਾਂ ਨੂੰ ਅੱਖੋ ਉਹਲੇ ਕਰ ਰਿਹਾ ਹੈ। ਨਵੰਬਰ 6, 1984 ਨੂੰ ਚਰਨ ਸਿੰਘ ਨੇ ਹੋਰ ਵਿਰੋਧੀ ਧਿਰਾਂ ਦੇ ਲੀਡਰਾਂ ਦੇ ਨਾਲ ਰਾਜੀਵ ਗਾਂਧੀ ਦਾ ਧਿਆਨ ਕਾਂਗਰਸ (ਆਈ) ਦੇ ਵਰਕਰਾਂ ਉਤੇ ਲਾਏ ਗਏ ਇਲਜ਼ਾਮਾਂ ਵਲ ਦੁਆਇਆ, ਜਿਹੜੇ ਕਿ ਇੰਡੀਅਨ ਐਕਸਪ੍ਰੈਸ ਵਿਚ ਵੀ ਆ ਚੁੱਕੇ ਸਨ, ਤਾਂ ਰਾਜੀਵ ਗਾਂਧੀ ਨੇ ਕਿਹਾ ਕਿ ਉਸ ਨੇ ਇਹਨਾਂ ਬਾਰੇ ਸੁਣਿਆ ਹੈ। ਪਰ ਇੰਡੀਅਨ ਐਕਸਪ੍ਰੈਸ ਵਿਰੋਧੀ ਧਿਰਾਂ ਦਾ ਅਖਬਾਰ ਹੈ। ਜਿਸ ਤਰ੍ਹਾਂ ਕਿ ਨੈਸ਼ਨਲ ਹੈਰਲਡ ਕਾਂਗਰਸ (ਆਈ) ਦਾ ਅਖਬਾਰ ਹੈ। ਦੂਸਰੇ ਦਿਨ ਹੀ ਸਰਵਭਾਰਤੀ ਕਾਂਗਰਸ ਕਮੇਟੀ (ਇੰਦਰਾ) ਦੇ ਹੈਡਕੁਆਰਟਰ ਨੇ ਇਹਨਾ ਸਭ ਇਲਜ਼ਾਮਾਂ ਨੂੰ ਘ੍ਰਿਣਾਤਮਕ ਦਸਦੇ ਹੋਏ ਬਿਆਨ ਦੇ ਦਿੱਤਾ। ਨਵੰਬਰ 8, 1984 ਨੂੰ ਰਾਜੀਵ ਗਾਂਧੀ ਨੇ ਅਖੀਰ ਉਤੇ ਇਨ੍ਹਾਂ ਇਲਜ਼ਾਮਾਂ ਬਾਰੇ ਇਨਕੁਆਇਰੀ ਕਰਵਾਉਣ ਲਈ ਆਪਣੀ ਪਾਰਟੀ ਦੇ ਉਚ ਅਧਿਕਾਰੀਆਂ ਨੂੰ ਕਿਹਾ ਪਰ ਅਜੇ ਤਕ ਇਹ ਪਤਾ ਨਹੀਂ ਲਗ ਸਕਿਆ ਕਿ ਇਹ ਛਾਣ ਬੀਣ ਕਿਸ ਆਧਾਰ ਉਤੇ ਹੋਵੇਗੀ।

ਅਸਲ ਵਿਚ ਨਵੰਬਰ 10, 1984 ਨੂੰ ਅਖਬਾਰ ਨਵੀਸਾਂ ਨਾਲ ਗੱਲ ਕਰਦੇ ਹੋਏ, ਮਿਸਟਰ ਜੀ. ਕੇ. ਮੂਨਾਪੁਰ (ਸਰਵ ਭਾਰਤੀ ਕਾਂਗਰਸ ਦੇ ਅਧਿਕਾਰੀ ) ਨੇ ਕਿਹਾ ਕਿ ਉਹਨਾ ਕੋਲ ਐਸੀ ਇਨਕੁਆਇਰੀ ਕਰਵਾਉਣ ਲਈ ਕੋਈ ਹਦਾਇਤ ਨਹੀਂ ਪਹੁੰਚੀ।

ਇਹ ਯਕੀਨ ਕਰਨਾ ਔਖਾ ਹੈ ਕਿ ਰਾਜੀਵ ਗਾਂਧੀ ਨੂੰ ਆਪਣੀ ਪਾਰਟੀ ਦੇ ਉਚ ਅਧਿਕਾਰੀਆਂ ਵਲੋਂ ਕੀਤੀਆਂ ਜਾ ਰਹੀਆਂ ਕਾਰਵਾਈਆਂ ਬਾਰੇ ਪੂਰੇ ਪੰਜ ਦਿਨ (ਅਕਤੂਬਰ 31 ਤੋਂ ਲੈ ਕੇ ਨਵੰਬਰ 5 ਤਕ) ਕੁਛ ਪਤਾ ਨਹੀਂ ਲਗਾ। ਇਹ ਆਪ 1982 ਤੋਂ ਸਰਵ ਭਾਰਤੀ ਕਾਂਗਰਸ (ਆਈ) ਦਾ ਮੁੱਖ ਸਕੱਤਰ ਹੈ। ਇਹ ਆਪ ਇਸ ਪਾਰਟੀ ਦੇ ਲਾਏ ਗਏ ਸਿਖਲਾਈ ਕੈਂਪਾਂ ਦੀ ਪ੍ਰਧਾਨਗੀ ਕਰਦਾ ਰਿਹਾ ਹੈ। ਅਸੀਂ ਹੈਰਾਨ ਹਾਂ ਕਿ ਐਸੇ ਕੈਂਪ ਵਿਚ ਸਿਖਲਾਈ ਲੈ ਚੁਕੇ ਇੰਦਰਾਂ ਗਾਂਧੀ ਦੇ ਕਰਿੰਦੇ ਇਸ ਕਤਲੋਗਾਰਤ ਉਤੇ ਉਤਰ ਸਕਦੇ ਹਨ।

## ਵਿਰੋਧੀ ਧਿਰਾਂ ਅਤੇ ਮੀਡੀਏ ਦਾ ਹਿੱਸਾ

ਹਾਲੇ ਅਸੀਂ ਮੀਡੀਆ ਵਲੋਂ ਪਾਏ ਹਿੱਸੇ ਉਤੇ ਪੂਰੀ ਤਫਸੀਲ ਵਿਚ ਨਹੀਂ

ਜਾਣਾ ਚਾਹੁੰਦੇ ਪਰ ਥੋੜੇ ਜਿਹੇ ਅੱਖਰ ਇਸ ਵਕਤ ਢੁਕਦੇ ਹਨ। 31 ਅਕਤੂਬਰ 1984 ਵਾਲੇ ਦਿਨ ਅਖਬਾਰਾਂ ਵਿਚ ਪਹਿਲੀ ਸੁਰਖੀ ਇਹ ਆਈ ਕਿ **''ਹਮਲਾ ਕਰਨ ਵਾਲੇ ਦੋ ਸਿੱਖ ਅਤੇ ਸਿਰ ਮੂੰਹ ਮੁੰਨਿਆ ਸਿੱਖ ਹੈ।''** ਰਿਪੋਰਟਰਾਂ ਨੇ ਇਸ ਖਬਰ ਦਾ ਕੋਈ ਹਵਾਲਾ ਨਾ ਦਿੱਤਾ। ਨਾ ਹੀ ਇਹ ਸਾਬਤ ਕੀਤਾ ਗਿਆ ਕਿ ਸਿਰ ਮੂੰਹ ਮੁੰਨਿਆ ਬੰਦਾ ਸਿੱਖ ਕਿਸ ਤਰ੍ਹਾਂ ਹੋ ਗਿਆ। ਬਾਅਦ ਵਿਚ ਰਿਪੋਰਟਾਂ ਆਈਆਂ ਕਿ ਹਮਲਾਵਰ ਦੋ ਹੀ ਸਿੱਖ ਹਨ। ਤੀਸਰੇ ਬੰਦੇ ਬਾਰੇ ਕੀ ਹੋਇਆ? ਕਿਸੇ ਵੀ ਅਖਬਾਰ ਨੇ ਸ਼ੁਰੂ ਵਿਚ ਕੀਤੀ ਗਲਤੀ ਬਾਰੇ ਕੋਈ ਗੱਲ ਨਹੀਂ ਲਿਖੀ।

**ਪਰ ਐਸੀ ਖਬਰ ਬਾਰੇ ਸਵਾਲ ਇਹ ਉਠਦਾ ਹੈ ਕਿ, ਕੀ ਅਖਬਾਰਾਂ ਨੂੰ ਇਹ ਚਾਹੀਦਾ ਸੀ ਕਿ ਉਹ ਹਮਲਾਵਰਾਂ ਨੂੰ ਪੈਂਦੀ ਸਟੇ ਸਿੱਖ ਕਹਿ ਦੇਣ ?** ਪੰਜਾਬ ਦੀ ਹਾਲਤ ਨੂੰ ਮਧੇ ਨਜ਼ਰ ਰਖਦੇ ਹੋਏ ਇਹ ਜ਼ਰੂਰੀ ਸੀ ਕਿ ਐਸੀ ਖਬਰ ਦੇਣ ਨਾਲ ਜਾਤੀ ਫਸਾਦ ਸ਼ੁਰੂ ਹੋ ਜਾਣੇ ਸਨ। ਇਥੇ ਇਹ ਜ਼ਰੂਰੀ ਹੈ ਕਿ ਨਵੰਬਰ 1970 ਨੂੰ ਪ੍ਰੈਸ ਇੰਸਟੀਚਿਊਟ ਆਫ ਇੰਡੀਆ ਅਤੇ ਪ੍ਰੈਸ ਇਨਫਰਮੇਸ਼ਨ ਬਿਊਰੋ ਦੀ ਇਕ ਕਾਨਫਰੰਸ ਹੋਈ ਸੀ। ਉਸ ਵਿਚ ਇਹ ਸਿਫਾਰਸ਼ ਕੀਤੀ ਗਈ ਸੀ ਕਿ ਐਸੀਆਂ ਸਚਾਈਆਂ ਜਿਹਨਾਂ ਨਾਲ ਹਾਲਤ ਬਿਗੜਣ ਦੀ ਸੰਭਾਵਨਾ ਹੋਵੇ ਕੁਛ ਸਮਾਂ ਪਾ ਕੇ ਦਸਣੀਆਂ ਚਾਹੀਦੀਆਂ ਹਨ।

**ਅਸੀਂ ਇਸ ਗੱਲ ਉਤੇ ਵੀ ਹੈਰਾਨ ਹਾਂ ਕਿ ਤੀਨ ਮੂਰਤੀ ਵਿਚ ਲਗੇ ਹੋਏ ਨਾਹਰੇ ''ਖ਼ੂਨ ਦਾ ਬਦਲਾ ਖ਼ੂਨ'' ਦੂਰਦਰਸ਼ਨ (ਟੀ.ਵੀ.) ਉਤੇ ਦਿਖਾਣ ਦੀ ਇਜਾਜ਼ਤ ਦਿੱਤੀ ਗਈ ਕਿਉਂ?**

ਕੁਝ ਰਿਪੋਰਟਰਾਂ ਨੇ ਇਹ ਜਾਨਣ ਦੀ ਬਜਾਏ ਕਿ ਕਿਹੜਾ ਗਰੁਪ ਜਾਂ ਵਿਆਕਤੀ ਕੁਝ ਕਰਨ ਦੀ ਕੋਸ਼ਿਸ਼ ਕਰ ਰਿਹਾ ਹੈ, ਇਹ ਜਾਨਣ ਦੀ ਕੋਸ਼ਿਸ਼ ਕੀਤੀ ਕਿ ਇਸ ਵਿਚ ਹਿੱਸਾ ਲੈ ਰਹੇ ਮਸ਼ਹੂਰ ਰਾਜਨੀਤਕ ਲੀਡਰ ਦਾ ਨਾਮ ਕੀ ਹੈ। ਮਿਸਾਲ ਵਜੋਂ 2 ਨਵੰਬਰ ਨੂੰ ਦਖਣੀ ਦਿੱਲੀ ਦੇ ਕੁਛ ਚਿੰਤਾਜਨਕ ਵਸਨੀਕਾਂ ਨੇ ਸ਼ਾਂਤੀ ਯਾਤਰਾ ਆਰੰਭੀ ਤਾਂ ਉਸ ਵਿਚ ਜੰਤਾ ਪਾਰਟੀ ਦੇ ਲੀਡਰ ਮਿਸਟਰ ਚੰਦਰ ਸ਼ੇਖਰ ਆਦਿ ਆ ਕੇ ਰਲ ਗਏ। ਦੂਸਰੇ ਦਿਨ ਰਿਪੋਰਟਰਾਂ ਨੇ ਇਸਨੂੰ ਜੰਤਾ ਪਾਰਟੀ ਮਾਰਚ ਦਾ ਨਾਮ ਦੇ ਕੇ ਲੋਕਾਂ ਤਕ ਪਹੁੰਚਾਇਆ। ਇਸ ਨਾਲ ਆਰਜ਼ੀ ਤੌਰ ਉਤੇ ਉਹਨਾਂ ਲੋਕਾਂ ਲਈ ਅੜਚਨ ਖੜੀ ਹੋ ਗਈ ਜਿਹੜੇ ਕਿਸੇ ਵੀ ਪਾਰਟੀ ਨਾਲ ਆਪਣਾ ਨਾਮ ਜੋੜਨਾ ਨਹੀਂ ਸੀ ਚਾਹੁੰਦੇ। ਐਸੀ ਚੇਤੰਨਤਾ ਦੀ ਹਾਲੇ ਲੋੜ ਹੈ।

ਹੁਣ ਅਸੀਂ ਆਉਂਦੇ ਹਾਂ ਵਿਰੋਧੀ ਧਿਰਾਂ ਦੇ ਲੀਡਰਾਂ ਉਤੇ। ਸਾਨੂੰ ਅਫਸੋਸ ਨਾਲ ਕਹਿਣਾ ਪਏਗਾ ਕਿ ਇਹ ਲੀਡਰ 31 ਅਕਤੂਬਰ ਤੋਂ ਲੈ ਕੇ 5 ਨਵੰਬਰ ਤਕ ਸਮੇਂ ਦੀ ਪੁਕਾਰ ਨਾਲ ਉਤਾਂਹ ਨਹੀਂ ਉਠ ਸਕੇ। ਬੇਸ਼ਕ ਇਹਨਾਂ ਕੋਲ ਸਾਰੀਆਂ ਖਬਰਾਂ ਹਰ ਘੰਟੇ ਪਹੁੰਚ ਰਹੀਆਂ ਸਨ, ਇਹਨਾਂ ਨੇ ਕੋਈ ਕੋਸ਼ਿਸ਼ ਨਹੀਂ ਕੀਤੀ ਕਿ ਫਸਾਦਾਂ ਵਾਲੀ ਜਗ੍ਹਾਂ ਉਤੇ ਜਾ ਕੇ ਕੁਛ ਕਰਨ। ਬਲਕਿ ਉਹਨਾਂ ਨੂੰ ਰਾਜੀਵ ਗਾਂਧੀ ਦੇ ਨਾਲ-ਨਾਲ ਇਹ ਹੀ ਕਹਿਣ ਵਿਚ ਦਿਮਾਗੀ ਸ਼ਾਂਤੀ ਮਿਲ ਗਈ ਕਿ ਸ਼ਾਂਤੀ ਰਖੀ ਜਾਏ।

**3 ਨਵੰਬਰ ਨੂੰ, ਤਿਰਲੋਕਪੁਰੀ ਦੇ ਭਿਆਨਕ ਕਾਰੇ ਤੋਂ ਬਾਅਦ ਕੁਛ ਚਿੰਤਾਜਨਕ ਨਾਗਰਿਕ ਵਿਰੋਧੀ ਧਿਰਾਂ ਦੇਲੀਡਰਾਂ ਕੋਲ ਗਏ। ਕੁਛ ਇਕ ਨੇ ਜੰਤਾ ਪਾਰਟੀ ਦੇ ਚੰਦਰ ਸ਼ੇਖਰ ਨੂੰ ਕਿਹਾ ਕਿ ਉਹ ਉਹਨਾਂ ਨਾਲ ਤੀਨ ਮੂਰਤੀ ਭਵਨ ਵਿਚ ਜਾਣ ਵਾਲੇ ਵਫਦ ਦੇ ਨਾਲ ਤੁਰ ਪੈਣ। ਪਰ ਉਹ ਖੜੇ ਹੋਏ ਅਤੇ ਹੱਥ ਜੋੜਦੇ ਕਹਿਣ ਲੱਗੇ ''ਮੈਂ ਨਹੀਂ ਕਰ ਸਕਦਾ ਮੈਂ ਨਹੀਂ ਚਾਹੁੰਦਾ ਕਿ ਇੰਦਰਾ ਗਾਂਧੀ ਦੇ ਸੰਸਕਾਰ ਨੂੰ ਖਰਾਬ ਕਰਨ ਵਾਲਿਆਂ ਵਿਚ ਉਸਦਾ ਨਾਮ ਆਵੇ।''**

## ਜੰਤਾ ਦਾ ਹਿੱਸਾ

31 ਅਕਤੂਬਰ ਤੋਂ ਲੈ ਕੇ 5 ਨਵੰਬਰ ਤਕ ਹੋਣ ਵਾਲੇ ਕਾਰਨਾਮਿਆਂ ਨੇ ਬੇਸ਼ਕ ਸਾਰੀ ਦਿੱਲੀ ਹਿਲਾ ਦਿੱਤੀ ਅਤੇ ਇਸ ਦਾ ਕਾਰਨ ਕੁਛ ਵੀ ਹੋ ਸਕਦਾ ਹੈ। ਪਰ ਇਸ ਗੱਲ ਨੂੰ ਉਹਲੇ ਨਹੀਂ ਕੀਤਾ ਜਾ ਸਕਦਾ ਕਿ ਪਿਛਲੇ ਦੋ ਕੁ ਸਾਲ ਵਿਚ ਵਾਪਰੀਆਂ ਪੰਜਾਬ ਦੀਆਂ ਘਟਨਾਵਾਂ ਨੇ ਹਿੰਦੂਆਂ ਦੇ ਇਕ ਬਹੁਤ ਵੱਡੇ ਹਿੱਸੇ ਵਿਚ ਸਿੱਖਾਂ ਬਾਰੇ ਸ਼ੱਕ ਅਤੇ ਤਲਖੀ ਪੈਦਾ ਕਰ ਦਿੱਤੀ ਸੀ।

ਸਿੱਖਾਂ ਦੀਆਂ ਆਰਥਿਕ ਅਤੇ ਰਾਜਨੀਤਕ ਮੰਗਾਂ ਨੂੰ ਨਾ ਸੁਲਝਾ ਕੇ ਅਤੇ ਸਿੱਖ ਅਤਿਵਾਦੀਆਂ ਤੇ ਹਿੰਦੂ ਫਿਰਕੂਪੁਣੇ ਨੂੰ, ਹਰਿਮੰਦਰ ਸਾਹਿਬ ਉਤੇ ਹਮਲਾ ਕਰਵਾਕੇ, ਵਧਾਵਾਂ ਦੇਣ ਵਿਚ ਕਾਬਜ਼ ਕੇਂਦਰੀ ਪਾਰਟੀ ਨੇ ਫਿਰਕੂਪੁਣੇ ਦਾ ਨਫਰਤ ਦਾ ਬੀਜ ਹਿੰਦੂਆਂ ਅਤੇ ਸਿੱਖਾਂ ਵਿਚ ਬੀਜ ਦਿੱਤਾ ਸੀ।

ਨਤੀਜੇ ਦੇ ਤੌਰ ਉਤੇ 31 ਅਕਤੂਬਰ ਨੂੰ ਇੰਦਰਾ ਦਾ ਕਤਲ ਹੋਣ ਉਤੇ, ਸਿੱਖਾਂ ਉਤੇ ਜਾਣੀ ਬੁਝੀ ਸਕੀਮ ਰਾਹੀਂ ਹਮਲੇ ਸ਼ੁਰੂ ਹੋ ਗਏ ਅਤੇ ਹਿੰਦੂ ਜੰਤਾ ਆਮ ਤੌਰ ਉਤੇ ਇਹ ਮਨ ਬਣਾ ਹੀ ਚੁਕੀ ਲਗਦੀ ਸੀ। ਦਿੱਲੀ ਦੇ ਕੁਛ ਇਕ ਮਸ਼ਹੂਰ ਹਿੰਦੂਆਂ ਨੇ ਐਸੇ ਬਣੇ ਹੋਏ ਮਨਾਂ ਬਾਰੇ ਸਹਿਮਤੀ ਪ੍ਰਗਟ ਕੀਤੀ ਹੈ। ਇੰਡੀਅਨ

ਪੁਲਿਸ ਸਰਵਿਸਿਸ ਦੇ ਇਕ ਅਫਸਰ ਨੂੰ **ਅਸੀਂ ਇਹ ਕਹਿੰਦੇ ਸੁਣਿਆ ਹੈ ਕਿ ਸਰਕਾਰ ਇਹ ਚਾਹੁੰਦੀ ਸੀ ਕਿ ਸਿੱਖਾਂ ਨੂੰ ਸਬਕ ਸਿਖਾਇਆ ਜਾ ਸਕੇ। ਜਨੀਵਾ ਵਿਚ ਹਿੰਦੁਸਤਾਨ ਵਲੋਂ ਕੰਮ ਕਰਦੇ ਸੰਯੁਕਤ ਮਹਾਂ ਰਾਸ਼ਟਰ ਦੇ ਇਕ ਹਿੰਦੁਸਤਾਨੀ ਨੇ ਇੰਦਰਾ ਦੇ ਸੰਸਕਾਰ ਵਿਚ ਸ਼ਾਮਲ ਹੁੰਦੇ ਹੋਏ ਸਾਡੀ ਟੀਮ ਦੇ ਇਕ ਮੈਂਬਰ ਨੂੰ ਕਿਹਾ ਕਿ ਇਹ ਫਸਾਦ ਸਿੱਖਾਂ ਨੂੰ ਸਬਕ ਸਿਖਾਣ ਲਈ ਹੀ ਕਰਵਾਏ ਗਏ ਹਨ। ਜਦੋਂ ਉਹਨੂੰ ਇਹ ਪੁਛਿਆ ਗਿਆ ਕਿ ਇਸ ਨਾਲ ਆਮ ਸਾਧਾਰਨ ਸਿਖ ਵੀ ਨਪੀੜ ਹੋ ਰਿਹਾ ਹੈ ਤਾਂ ਉਸਨੇ ਕਿਹਾ ''ਕੌਣ ਨਪੀੜ ਹੋ ਰਿਹਾ ਹੈ?'' ਪੰਜਾਬ ਵਿਚਲੀਆਂ ਅਤਿਵਾਦੀ ਕਾਰਵਾਈਆਂ ਨੇ ਸ਼ਾਇਦ ਕਈ ਜ਼ਿੰਮੇਵਾਰ ਹਿੰਦੂਆਂ ਉਤੇ ਫਿਰਕੂ ਜਨੂਨ ਚੜ੍ਹਾ ਦਿੱਤਾ ਸੀ ਅਤੇ ਉਹ ਬਦਲੇ ਦੀ ਭਾਵਨਾ ਵਿਚ ਅੰਨੇ ਹੋ ਚੁੱਕੇ ਸਨ।**

**ਸਿੱਖਾਂ ਦਾ ਗਵਾਂਢੀ ਹਿੰਦੂਆਂ ਬਾਰੇ ਕੀ ਨਜ਼ਰੀਆ ਹੈ? ਗੁੜਗਾਵਾਂ ਦੇ ਪੀੜਤ ਸਿੱਖਾਂ ਨੇ ਦਸਿਆ ਕਿ ''ਉਹ ਆਪਣੇ ਘਰਾਂ ਦੀਆਂ ਛਤਾਂ ਉਤੇ ਖੜੇ ਸਾਡੇਸੜਦੇ ਘਰ ਦੇਖਦੇ ਰਹੇ, ਜਿਸ ਤਰ੍ਹਾਂ ਕਿ ਉਹ ਗਣਤੰਤਰਤਾ ਦਿਵਸ ਦੀ ਪ੍ਰੇਡ ਦੇਖ ਰਹੇ ਹੋਣ।''**

ਹਿੰਦੂਆਂ ਦੇ ਐਸੇ ਚਿੱਤ ਨੇ ਹਰ ਤਰ੍ਹਾਂ ਦੀਆਂ ਅਫਵਾਹਾਂ ਉਤੇ ਯਕੀਨ ਕਰ ਲਿਆ ਕਿ ਸਿੱਖਾਂ ਨੇ ਪਾਣੀ ਵਿਚ ਜ਼ਹਿਰ ਮਿਲਾ ਦਿੱਤਾ ਹੈ ਅਤੇ ਇਹ ਗਲੀਆਂ ਵਿਚ ਹਿੰਦੂਆਂ ਉਤੇ ਹਮਲਾ ਕਰਨ ਲਈ ਤੁਰਦੇ ਫਿਰਦੇ ਹਨ। ਇਹੋ ਜਿਹੀਆਂ ਅਫਵਾਹਾਂ ਨੇ ਨੌਜਵਾਨ ਹਿੰਦੂਆਂ ਨੂੰ ਸਿੱਖਾਂ ਉਤੇ ਹਮਲਾ ਕਰਨ ਲਈ ਹੋਰ ਵੀ ਉਕਸਾਹਟ ਦੇ ਦਿੱਤੀ।

ਪ੍ਰਬੰਧਕੀ ਢਾਂਚੇ ਦੇ ਹੇਠਲੇ ਹਿੱਸੇ ਵਿਚ ਸਿੱਖਾਂ ਸੰਬੰਧੀ ਜ਼ਾਤੀ ਨਫਰਤ ਘਰ ਕਰ ਚੁੱਕੀ ਸੀ ਜਿਸਦਾ ਸਬੂਤ ਪੁਲਿਸ ਦੇਤਿੰਨ ਚਾਰ ਦਿਨਾਂ ਦੇ ਵਰਤਾਵ ਤੋਂ ਮਿਲਦਾ ਹੈ ਜਿਹਨਾਂ ਨੂੰ ਉਹਨਾਂ ਦੇ ਉਚ ਅਧਿਕਾਰੀਆਂ ਨੇ ਖੁੱਲ ਦੇ ਦਿੱਤੀ ਸੀ।

ਸਿੱਖਾਂ ਦੇ ਖਿਲਾਫ ਬਣੇ ਹੋਏ ਐਸੇ ਮਾਹੌਲ ਵਿਚ ਕਿਸੇ ਵੀ ਸਤਾਧਾਰੀ ਗਰੁੱਪ ਨੂੰ, ਸਾਜਿਸੀ ਤਰੀਕੇ ਨਾਲ ਖੂਨ ਖਰਾਬਾ ਅਤੇ ਲੁਟਮਾਰ ਕਰਨ ਵਿਚ ਬਹੁਤ ਹੀ ਆਸਾਨੀ ਸੀ।

ਸਿੱਖਾਂ ਖਿਲਾਫ ਫੈਲੀਆਂ ਭਾਵਨਾਵਾਂ ਨੂੰ ਇਸ ਗੱਲ ਨਾਲ ਵੀ ਹੱਲਾ ਸ਼ੇਰੀ ਮਿਲੀ ਜਦੋਂ ਉਹਨਾਂ ਨੂੰ ਪਤਾ ਲਗਾ ਕਿ ਇੰਦਰਾ ਦੇ ਕਤਲ ਵਿਚ ਸਿੱਖ ਖੁਸ਼ ਹਨ।

ਲੁੱਟ ਮਾਰ ਕਰ ਰਹੇ ਹਿੰਦੂਆਂ ਨੂੰ ਸਿੱਖਾਂ ਦੇ ਰੋਕਣ ਨਾਲ ਹੋਰ ਰੋਹ ਚੜਿਆ ਕਿਉਂ ਕਿ ਉਹਨਾਂ ਨੂੰ ਪੁਲਿਸ ਦੀ ਹਿਫਾਜ਼ਤ ਮਿਲਣ ਦੀ ਪੂਰੀ ਖਬਰ ਸੀ। ਕੁਛ ਬਸਤੀਆਂ ਵਿਚ ਸਿੱਖਾਂ ਦੇ ਭੰਗੜੇ ਪਾਏ ਜਾਣ ਬਾਰੇ ਵੀ ਜ਼ਿੰਮੇਵਾਰ ਸਜਨਾਂ ਨੇ ਸਾਨੂੰ ਦੱਸਿਆ। ਇਸ ਸਭ ਨੇ ਬਲਦੀ ‘ਤੇ ਤੇਲ ਦਾ ਕੰਮ ਕੀਤਾ।

ਪਰ ਇਹ ਸਭ ਇੰਨੇ ਛੋਟੇ ਪੈਮਾਨੇ ਉਤੇ ਸੀ ਕਿ ਸਾਰੇ ਹਿੰਦੁਸਤਾਨ ਭਰ ਵਿਚ ਉਸੇ ਦਿਨ, ਉਸੇ ਸਮੇਂ ਅਤੇ ਉਸੇ ਤਰੀਕ ਨੂੰ ਸਿੱਖਾਂ ਉਪਰ ਹੋਏ ਹਮਲੇ ਨੂੰ ਨਹੀਂ ਦਰਸਾ ਸਕਦਾ। ਜਿਸ ਨਾਲ ਇਹ ਲਗਦਾ ਹੈ ਇਹ ਗਿਣੀ ਮਿਥੀ ਸਾਜ਼ਸ ਸੀ।

ਇਸ ਸਭ ਦੇ ਦੌਰਾਨ ਹੌਸਲਾ ਅਫਜਾਈ ਵਾਲੀ ਗੱਲ ਸਿਰਫ ਉਹਨਾਂ ਹਿੰਦੂਆਂ ਅਤੇ ਮੁਸਲਮਾਨਾਂ ਵਲੋਂ ਆਉਂਦੀ ਹੈ ਜਿਹਨਾਂ ਨੇ ਸਿੱਖਾਂ ਦੀ ਮਦਦ ਕੀਤੀ। ਸ਼ਰਨਾਰਥੀ ਕੈਂਪਾਂ ਵਿਚ ਸਾਨੂੰ ਕਈ ਐਸੇ ਸਿੱਖ ਮਿਲੇ ਜਿਹਨਾਂ ਕਿਹਾ ਕਿ ਜੇਕਰ ਸਾਡੇ ਗਵਾਂਡੀ ਹਿੰਦੂ ਜਾਂ ਮੁਲਸਮਾਲ ਐਸੇ ਨਾ ਹੁੰਦੇ ਤਾਂ ਸਾਡਾ ਵੀ ਕਤਲ ਹੋ ਜਾਣਾ ਸੀ।

ਤਿੰਨ ਨਵੰਬਰ 1984 ਨੂੰ ਅਸੀਂ ਕਲਿਆਣਪੁਰੀ ਪੁਲਿਸ ਸਟੇਸ਼ਨ ਸਾਹਮਣੇ ਐਸੇ ਹਿੰਦੂ ਪ੍ਰਵਾਰ ਨੂੰ ਮਿਲੇ ਜਿਹਨਾਂ ਦਾ ਘਰ ਇਸ ਕਰਕੇ ਸਾੜ ਦਿੱਤਾ ਗਿਆ ਸੀ ਕਿਉਂ ਕਿ ਉਹਨਾਂ ਨੇ ਸਿੱਖ ਗਵਾਂਢੀ ਨੂੰ ਸ਼ਰਨ ਦਿੱਤੀ ਸੀ।

ਭੋਗਲ ਦੇ ਇਕ ਡਾਕ ਕਰਮਚਾਰੀ ਨੇ ਦਸਿਆ ਕਿ ਕਿਸ ਤਰ੍ਹਾਂ ਉਸਦਾ ਘਰ ਅੱਧਾ ਕੁ ਸੜ ਗਿਆ, ਜਦੋਂ ਉਸਨੇ ਦੋ ਸਿੱਖਾਂ ਦੀ ਮਦਦ ਕੀਤੀ। ਫੌਜ ਦੀ ਸਹਾਇਤਾ ਨਾਲ ਉਸਨੇ ਉਹ ਦੋਨੋਂ ਸਿੱਖ ਆਪਣੇ ਪਿੰਡ (ਫਰੀਦਾਬਾਦ ਕੋਲ) ਪਹੁੰਚਾ ਦਿੱਤੇ ਸਨ।

ਤਿੰਨ ਨਵੰਬਰ ਨੂੰ ਸਾਡੀ ਟੀਮ ਦੇ ਦੋ ਐਸੇ ਸਿੱਖ ਪ੍ਰਵਾਰ ਲੱਭੇ ਜਿਹਨਾਂ ਨੂੰ ਖਿਚੜੀਪੁਰ ਵਿਚ ਹਿੰਦੂਆਂ ਨੇ ਸ਼ਰਨ ਦਿੱਤੀ ਸੀ। ਖੜੀ ਭੀੜ ਵਿਚੋਂ ਨਿਕਲਦੇ ਹੋਏ ਇਕ ਸਥਾਨਿਕ ਹਿੰਦੂ ਨੇਸਾਡੀ ਟੀਮ ਨੂੰ ਉਸ ਘਰ ਤਕ ਪਹੁੰਚਾਇਆ ਅਤੇ ਬਚਾ ਕੇ ਬਾਹਰ ਲੈ ਕੇ ਆਇਆ ਜਿਸਨੂੰ ਕਿ ਇਕ ਗਰੀਬ ਹਿੰਦੂ ਪ੍ਰਵਾਰ ਨੇ ਸ਼ਰਨ ਦਿੱਤੀ ਹੋਈ ਸੀ। ਦੂਸਰੇ ਦਿਨ ਕੁਛ ਇਕ ਵਾਲੰਟੀਅਰ ਤਿਰਲੋਕਪੁਰੀ ਵਿਚ ਇਕ ਸਿੱਖ ਲੜਕੀ ਨੂੰ ਲੱਭਣ ਗਏ ਜਿਸ ਦੀ ਦੇਖ ਭਾਲ ਇਕ ਹਿੰਦੂ ਪ੍ਰਵਾਰ ਕਰ ਰਿਹਾ ਸੀ ਅਤੇ ਬਾਕੀ ਪ੍ਰਵਾਰ ਸ਼ਰਨਾਰਥੀ ਕੈਂਪ ਵਿਚ ਸੀ। ਉਹਨਾਂ ਨੇ ਇਹ ਲੜਕੀ ਅਤੇ ਦੋ ਹੋਰ ਬੱਚੇ ਆਪਣੇ ਕੋਲ ਰੱਖੇ ਜਿਹਨਾਂ ਦੇ ਮਾਂ ਬਾਪ ਦਾ ਪਤਾ ਨਹੀਂ ਸੀ। ਉਹਨਾਂ ਕਿਹਾ ਕਿ

"ਇਹਨਾਂ ਦੀ ਦੇਖ ਭਾਲ ਸਾਡੀ ਜ਼ੁਮੇਵਾਰੀ ਹੈ।"

ਆਜ਼ਾਦ ਪੁਰ ਦੇ ਕੋਲ ਇਕ ਹਿੰਦੂ ਕਾਰਖਾਨੇਦਾਰ ਨੇ ਇਕ ਸਿੱਖ ਨੂੰ ਸ਼ਰਨ ਦਿੱਤੀ। ਹਿੰਦੂਆਂ ਨੇ ਉਸ ਕਾਰਖਾਨੇ ਨੂੰ ਘੇਰ ਕੇ ਸਿੱਖ ਉਹਨਾਂ ਦੇ ਹਵਾਲੇ ਕਰਨ ਲਈ ਕਿਹਾ। ਉਸ ਹਿੰਦੂ ਫੈਕਟਰੀ ਵਾਲੇ ਨੇ ਉਸ ਸਿੱਖ ਨੂੰ ਸਿਰ ਮੂੰਹ ਮਨਾ ਲੈਣ ਲਈ ਰਾਜ਼ੀ ਕਰ ਲਿਆ ਅਤੇ ਫਿਰ ਇਕ ਸਾਈਕਲ ਲੈ ਕੇ ਉਹ "ਸਿੱਖ"? ਭੀੜ ਵਿਚੋਂ ਜੀਂਦਾ ਨਿਕਲ ਗਿਆ।

ਜੀ.ਟੀ. ਕਰਨਾਲ ਸੜਕ ਉਤੇ ਹਿੰਦੂਆਂ ਨੇ ਇਕ ਗੁਰਦੁਆਰਾ ਅਤੇ ਇਕ ਸਿੱਖ ਡਾਕਟਰ ਦਾ ਦਵਾਖਾਨਾ ਸੜਨ ਤੋਂ ਬਚਾਇਆ। ਇਸੇ ਹੀ ਇਲਾਕੇ ਵਿਚ ਦਿੱਲੀ ਯੂਨੀਵਰਸਿਟੀ ਦੇ ਅਧਿਆਪਕਾਂ ਅਤੇ ਵਿਦਿਆਰਥੀਆਂ ਨੇ ਉਹਨਾਂ ਸੜਕਾਂ ਉਤੇ ਨਿਗਰਾਨੀ ਰਖੀ (ਨਵੰਬਰ 1 ਤੋਂ ਨਵੰਬਰ 5 ਤਕ) ਜਿਥੇ ਸਿੱਖ ਰਹਿੰਦੇ ਸਨ।

ਮੁਨਿਰਕਾ ਪਿੰਡ ਅਤੇ ਕਲੋਨੀ ਦੇ ਹਿੰਦੂਆਂ ਨੇ ਸਿੱਖਾਂ ਦੇ ਦਸ ਪ੍ਰਵਾਰ ਆਪਣੇ ਘਰਾਂ ਵਿਚ ਰਖ ਕੇ ਬਚਾਏ, ਮਯੁਰ ਵਿਹਾਰ ਦੇ ਨੌਜਵਾਨ ਹਿੰਦੂਆਂ ਨੇ 30 ਸਿੱਖ ਪ੍ਰਵਾਰਾਂ ਦੀ ਰਖਿਆ ਕੀਤੀ ਅਤੇ ਹਮਲਾਵਰ ਹਿੰਦੂਆਂ ਦੇ ਹਮਲੇ ਨੂੰ ਰੋਕਿਆ ਤਾਂ ਕਿ ਉਹ ਉਸ ਅਹਾਤੇ ਵਿਚ ਨਾ ਵੜ ਸਕਣ। ਚਲਾਵੇਂ ਅੰਦਾਜ਼ੇ ਦੇ ਮੁਤਾਬਕ, ਜਿਸਦਾ ਆਧਾਰ ਅਲਗ ਅਲਗ ਸੂਤਰ ਹਨ, ਫੌਜੀ ਅਫਸਰ ਦੇ ਮੁਤਾਬਕ, ਅਲਗ ਅਲਗ ਇਲਾਕਿਆਂ ਵਿਚੋਂ ਜਿਹੜੇ ਸਿੱਖ ਪ੍ਰਵਾਰ ਉਸਨੇ ਇਕੱਠੇ ਕੀਤੇ, ਉਹਨਾਂ ਵਿਚੋਂ 70 ਪ੍ਰਤੀਸ਼ਤ ਹਿੰਦੂਆਂ ਨੇ ਬਚਾਏ ਸਨ।

ਉਪ੍ਰੋਕਤ ਹੌਂਸਲੇ ਭਰਪੂਰ ਘਟਨਾਵਾਂ, (ਭਾਵੇਂ ਇਹ ਥੋੜੀਆਂ ਹੀ ਹਨ) ਸਾਨੂੰ ਇਹ ਹੌਂਸਲਾ ਦਿੰਦੀਆਂ ਹਨ ਕਿ ਕੁਛ ਇਕ ਅਕਲ ਹਾਲੇ ਹਿੰਦੁਸਤਾਨ ਵਿਚ ਬਚੀ ਹੋਈ ਹੈ।

## ਘਟਨਾਵਾਂ ਦਾ ਵਿਸ਼ਲੇਸ਼ਣ (ਵੇਰਵਾ)

### ੳ. ਸੁਲਤਾਨਪੁਰੀ:-

ਸੁਲਤਾਨਪੁਰੀ ਦੀ ਇਕ ਕਲੋਨੀ ਵਿਚ ਹਿੰਦੂ ਅਤੇ ਸਿੱਖਾਂ ਦੀ ਮਿਲਵੀ ਵਸੋਂ ਹੈ। ਜਿਹੜੀ ਅਲਗ ਅਲਗ ਕਿੱਤਿਆਂ ਵਿਚ ਕੰਮ ਕਰਦੀ ਹੈ। ਹਿੰਦੂ ਜ਼ਿਆਦਾਤਰ ਸਫਾਈ ਕਰਮਚਾਰੀ ਹਨ, ਸਿੱਖਾਂ ਵਿਚ ਜ਼ਿਆਦਾਤਰ ਸਿਲਕੀਗਾਰ, ਜੁਲਾਹੇ, ਸਕੂਟਰ ਰਿਕਸ਼ਾ ਚਾਲਕ, ਟੀ:ਵੀ: ਮਕੈਨਿਕ, ਬਿਜਲੀ ਠੀਕ ਕਰਨ ਵਾਲੇ ਅਤੇ ਦੁਕਾਨਦਾਰ ਹਨ। ਕੁਛ ਰਿਕਸ਼ਾ ਵਾਹੁਣ ਵਾਲੇ, ਰੇੜ੍ਹੀ ਲਾਣ ਵਾਲੇ ਅਤੇ ਮਜ਼ਦੂਰ ਹਨ।

ਇਹਨਾਂ ਫਸਾਦਾਂ ਤੋਂ ਪਹਿਲਾਂ ਇਹ ਇਕ ਦੂਜੇ ਨਾਲ ਮਿਲਕੇ ਰਹਿੰਦੇ ਹਨ। ਇਹ ਗਲ ਸ਼ਰਨਾਰਥੀ ਕੈਂਪਾਂ ਵਿਚ ਰਹਿ ਰਹੇ ਸਿੱਖਾਂ ਨੇ ਆਪ ਮੰਨੀ ਹੈ। ਪਹਿਲਾਂ ਕਦੇ ਵੀ ਕੋਈ ਖਿਚਾਣ ਇਨਾਂ ਵਿਚ ਨਹੀਂ ਸੀ ਆਇਆ।

ਇਥੋਂ ਦੇ ਵਸਨੀਕ ਇਕ ਦਮ ਹੈਰਾਨ ਹੋ ਗਏ ਜਦੋਂ ਇਹਨਾਂ ਉਪਰ ਇਕ ਨਵੰਬਰ ਦੀ ਢਲ ਰਹੀ ਸ਼ਾਮ ਨੂੰ ਹਮਲਾ ਹੋ ਗਿਆ। ਚਸ਼ਮਦੀਦ ਗਵਾਹਾਂ ਦੇ ਮੁਤਾਬਕ ਇਸ ਹਮਲਾਵਰ ਭੀੜ ਵਿਚ ਸਥਾਈ ਲੋਕ ਤੇ ਕੁਛ ਨਾਲ ਦੇ ਪਿੰਡਾਂ ਦੇ ਜਾਟ ਸਨ (ਮੁੰਡਕਾ ਇਕ ਐਸਾ ਨਾਲ ਦਾ ਪਿੰਡ ਹੈ) ਇਹ ਹਮਲਾ ਆਦਮੀਆਂ ਉਪਰ ਹੀ ਸੀ ਤੇ ਭਾਰੀ ਤਾਦਾਦ ਵਿਚ ਆਦਮੀ ਮਾਰ ਦਿੱਤੇ ਗਏ। ਬਚੇ ਹੋਏ ਸਿੱਖ ਵਸਨੀਕਾਂ ਨੇ ਇਸ ਹਮਲੇ ਵਿਚ ਹਿੱਸਾ ਲੈ ਰਹੇ ਕੁਛ ਇਕ ਬੰਦਿਆਂ ਨੂੰ ਪਹਿਚਾਣ ਲਿਆ ਉਹਨਾਂ ਵਿਚ ਸਥਾਨਕ ਰਾਜਨੀਤਕ, ਪੁਲੀਸ ਅਤੇ ਸਥਾਈ ਲੋਕ ਸਨ।

ਹਮਲਾਵਰਾਂ ਨੂੰ ਸਮਝਣ ਅਤੇ ਪਹਿਚਾਨਣ ਵਿਚ ਕੋਈ ਸ਼ਕ ਨਹੀਂ ਕਿ ਇਹ ਸਥਾਈ ਭੰਗੀ, ਰੇੜੀ ਲਾਣ ਵਾਲੇ, ਮਕੈਨਿਕ, ਡਰਾਈਵਰ ਤੇ ਭਿਖਾਰੀ ਇਸ ਸਾੜ ਫੂਕ ਅਤੇ ਮਾਰ ਕੁਟਾਈ ਵਿਚ ਸ਼ਾਮਲ ਸਨ। ਪਰ ਇਹ ਸਭ ਕੁਛ ਉਹਨਾਂ ਨੇ ਆਪ ਨਹੀਂ ਕੀਤਾ। ਸਥਾਈ ਸੰਸਥਾਵਾਂ ਦੇ ਪ੍ਰਧਾਨ, ਜਿਹੜੇ ਆਪਣੇ ਐਮ.ਪੀ. ਨਾਲ ਜੁੜੇ ਹੋਏ ਸਨ, ਉਹਨਾਂ ਨੇ ਇਹ ਕਤਲ ਕਰਵਾਏ। ਬਚੇ ਹੋਏ ਸਿੱਖਾਂ ਨੇ ਜਿਹਨਾਂ ਪ੍ਰਧਾਨਾਂ ਨੂੰ ਪਹਿਚਾਨਿਆ ਉਹਨਾਂ ਵਿਚ ਮਿਸਟਰ ਚੌਹਾਨ, ਮਿਸਟਰ ਬਾਗੜੀ, ਅਤੇ ਮਿਸਟਰ ਗੁਪਤਾ ਹਨ। ਐਮ.ਪੀ. ਮਿਸਟਰ ਸਜਨ ਕੁਮਾਰ ਕਾਂਗਰਸ (ਆਈ) ਦੇ ਲੋਕ।

**ਸੁਲਤਾਨਪੁਰੀ ਵਿਚ ਪੁਲਿਸ ਦੀ ਮਿਲੀ ਭੁਗਤ ਦਾ ਸਬੂਤ ਇਹ ਹੈ ਕਿ ਥਾਣੇਦਾਰ ਮਿਸਟਰ ਭੱਟੀ ਨੇ ਨਾ ਸਿਰਫ ਆਪ ਦੋ ਸਿੱਖਾਂ ਦਾ ਕਤਲ ਕੀਤਾ ਬਲਕਿ ਸਿੱਖਾਂ ਤੋਂ ਹਥਿਆਰ ਵੀ ਖੋਹ ਲਏ, ਪੁਲਿਸ ਦੀ ਇਸ ਮਿਲੀ ਭੁਗਤ ਬਾਰੇ ਇਕ ਬਚੇ ਹੋਏ ਸਿੱਖ ਨੇ ਕਿਹਾ ਕਿ ''ਖੁਦ ਮਾਰ ਦਿੱਤੇ, ਸਭ ਮਿਲੇ ਹੋਏ ਸਨ।''**

ਹਰ ਸ਼ਰਨਾਰਥੀ ਨੇ ਐਸੀ ਹੀ ਗਾਥਾ ਸੁਣਾਈ। ਸੁਲਤਾਨ ਪੁਰੀ ਦੇ ਤੇਲ ਦੇ ਵਿਉਪਾਰੀ, ਬਰਹਮਾਨੰਦ ਗੁਪਤਾ, ਵੀਰਾਨੰਦ, ਮਾਸਟਰ ਅਤੇ ਵੇਦ ਪ੍ਰਕਾਸ਼ ਨੇ ਸਿੱਖਾਂ ਨੇ ਸਾੜਨ ਲਈ ਤੇ ਡਾਕਟਰ ਛਾਂਗਾ ਨੇ ਸਾੜਨ ਲਈ ਤੇਲ ਪ੍ਰਦਾਨ ਕੀਤਾ।

ਹਨੂੰਮਾਨ ਰਾਸ਼ਨ ਸ਼ਾਪ ਵਾਲੇ ਨੇ ਇਸ ਸਭ ਵਿਚ ਖੁੱਲ੍ਹ ਕੇ ਹਿੱਸਾ ਪਾਇਆ। ਗੁਦਾਮ ਮਾਲਕ ਰਾਜਾਨੰਦ, ਗੁਲਾਬ ਸਿੰਘ ਅਤੇ ਇਕ ਆਟੋ ਰਿਕਸ਼ਾ ਡਰਾਈਵਰ

ਉਮੀ ਨੇ ਸਾਰੇ ਸਾੜਫੂਕ ਅਤੇ ਕਤਲਾਂ ਦੀ ਰਹਿਨੁਮਾਈ ਕੀਤੀ।

ਵੀਰਵਾਰ ਰਾਤ ਨੂੰ ਹਮਲੇ ਸ਼ੁਰੂ ਹੋਏ ਅਤੇ ਸ਼ੁਕਰਵਾਰ ਬਾਦ ਦੁਪਹਿਰ ਤਕ ਚਲਦੇ ਰਹੇ। ਹਮਲਾਵਰਾਂ ਨੂੰ ਹਦਾਇਤ ਦਿੱਤੀ ਜਾਂਦੀ ਸੁਣੀ ਗਈ ਕਿ ''ਆਦਮੀ ਮਾਰ ਦਿਓ, ਤੇ ਔਰਤਾਂ ਦਾ ਬਲਾਤਕਾਰ ਕਰੋ।'' ਹਮਲਾਵਰਾਂ ਕੋਲ ਲਾਠੀਆਂ ਸਲਾਖਾਂ ਅਤੇ ਹੋਰ ਹਥਿਆਰਾਂ ਦੇ ਨਾਲ ਨਾਲ ਮਿਟੀ ਦਾ ਤੇਲ ਸੀ।

ਕਈ ਸਿੱਖਾਂ ਨੂੰ ਹਿੰਦੂ ਗਵਾਂਢੀਆਂ ਨੇ ਸ਼ਰਨ ਦਿੱਤੀ। ਉਹ ਫਿਰ ਵੀ ਨਾ ਬਚੇ। ਉਹਨਾਂ ਦੇ ਘਰ ਪਹਿਚਾਣ ਕੇ ਲੁੱਟੇ ਗਏ, ਭੀੜ ਨੇ ਸਿੱਖ ਕੁੱਟ ਕੁੱਟ ਕੇ ਮਾਰ ਸੁਟੇ ਘਰੇਲੂ ਸਮਾਨ ਲੁਟ ਲਿਆ। ਔਰਤਾਂ ਅਗਵਾਹ ਕਰ ਲਈਆਂ ਗਈਆਂ। ਉਹਨਾਂ ਦੇ ਪੇਟ ਭਰਨ ਦੇ ਸਾਧਨ ਰਿਕਸ਼ਾ ਅਤੇ ਰੇੜੀਆਂ ਸਾੜ ਦਿੱਤੀਆਂ ਗਈਆਂ।

ਕਤਲ ਭਿਆਨਕ ਸਨ। ਇਕ ਸਿੱਖ ਨੂੰ ਕੁਟ ਕੇ ਅਧਮੋਇਆ ਕਰਕੇ ਮਿਟੀ ਦਾ ਤੇਲ ਪਾ ਕੇ ਸਾੜ ਦਿੱਤਾ ਗਿਆ।

ਇਕ ਗਰਭਵਤੀ ਸਿੱਖ ਔਰਤ ਦੇ ਢਿੱਡ ਵਿਚ ਚਾਕੂ ਮਾਰੇ ਗਏ ਅਤੇ ਬਹੁਤ ਸਿੱਖ ਔਰਤਾਂ ਦਾ ਬਲਾਤਕਾਰ ਕੀਤਾ ਗਿਆ। ਰਾਣੀ ਬਾਗ ਦੇ ਸ਼ਕਰਪੁਰ ਕੈਂਪ ਵਿਚ ਗਈ ਸਾਡੀ ਟੀਮ ਦੇ ਮੈਂਬਰਾਂ ਕੋਲ ਹੋਰ ਭਿਆਨਕ ਵਰਨਣ ਹੈ ਜੋ ਕਿ ਪੁਛਿਆ ਜਾ ਸਕਦਾ ਹੈ।

**ਸ਼ਕਰਪੁਰ ਕੈਂਪ ਦੇ ਇਕ ਵਡੇ ਹਾਲ ਵਿਚ ਸੁਲਤਾਨਪੁਰੀ ਬਸਤੀ ਦੇ ਬੱਚੇ ਅਤੇ ਔਰਤਾਂ ਇਕ ਲਾਈਨ ਵਿਚ ਬੈਠੇ ਹਨ ਅਤੇ ਉਹਨਾਂ ਦੇ ਚੇਹਰੇ ਆਪਣੇ ਆਪ ਵਿਚ ਇਕ ਕਹਾਣੀ ਹੈ। ਇਸ ਲਾਈਨ ਵਿਚ 10 ਸਾਲ ਦੀ ਉਮਰ ਤੋਂ ਵੱਧਕੋਈ ਵੀ ਮਰਦ ਬੱਚਾ ਨਹੀਂ ਹੈ ਅਤੇ ਸਿੱਖ ਬੱਚੇ ਘਟ ਹੀ ਦੇਖਣ ਵਿਚ ਆ ਰਹੇ ਹਨ।**

**ਹਰ ਬੈਠੇ ਗਰੁਪ ਵਿਚ ਬਜ਼ੁਰਗ ਔਰਤਾਂ ਹਨ, ਤਿੰਨ ਜਾਂ ਚਾਰ ਜਵਾਨ ਵਿਧਵਾਵਾਂ, ਕੁਛ ਅਲੜ੍ਹ ਕੁੜੀਆਂ ਅਤੇਬਾਕੀ ਛੋਟੇ ਬੱਚੇ। ਇਕ ਪ੍ਰਵਾਰ ਦੇ 18 ਮੈਂਬਰ ਬੈਠੇ ਸਨ ਜਿਹਨਾਂ ਵਿਚੋਂ ਇਕ ਵੀ ਕਮਾਊ ਨਹੀਂ ਸੀ ਬਚਿਆ, ਚਾਰੋਂ ਕਮਾਊ ਮਾਰ ਦਿੱਤੇ ਗਏ ਸਨ। ਇਕ ਔਰਤ ਕੋਲ ਛੇ ਦਿਲ ਦਾ ਬੱਚਾ ਸੀ ਇਕ ਕੋਲ 10 ਦਿਨ ਦੀ ਉਮਰ ਦਾ। ਉਹ ਡੈਂਬਰੀਆਂ ਹੋਈਆਂ ਹਵਾ ਵਿਚ ਝਾਕ ਰਹੀਆਂ ਸਨ, ਨਾ ਉਹ ਅਫਸੋਸ ਕਰ ਸਕਦੀਆਂ ਸਨ ਨਾ ਕੁਛ ਬੋਲ ਸਕਦੀਆਂ ਸਨ। ਇਕ ਬਜ਼ੁਰਗ ਔਰਤ ਜਿਸਦਾ ਪਤੀ ਅਤੇ ਤਿੰਨ ਜਵਾਨ ਪੁੱਤਰ ਮਾਰੇ**

**ਗਏ ਸਨ, ਕਹਿਣ ਲਗੀ, ''ਹੁਣ ਤਾ ਚੰਗਾ ਹੈ ਜੇ ਤੁਸੀਂ ਸਾਰਿਆਂ ਨੂੰ ਜਹਿਰ ਦੁਆ ਦਿਉਂ, ਹੁਣ ਅਸੀਂ ਜੀ ਨਹੀਂ ਸਕਦੇ, ਕਿਦਾਂ ਜੀਆਂਗੇ, ਕਿਸਦੇ ਲਈ ਜੀਵਾਂਗੇ।''**

**ਇਹ ਬਜ਼ੁਰਗ ਔਰਤ ਹੋਰਨਾਂ ਦੀ ਭਾਵਨਾ ਦੀ ਵੀ ਮੂਰਤੀ ਸੀ ਜਿਹਨਾਂ ਨੇ ਆਪਣੇ ਪਤੀ ਆਪਣੇ ਸਾਹਮਣੇ ਕੁੱਟ ਹੁੰਦੇ ਤੇ ਫਿਰ ਤੇਲ ਪਾ ਕੇ ਸਾੜ ਹੁੰਦੇ ਦੇਖੇ। ਇਹਨਾਂ ਵਿਚੋਂ ਇਕ ਵੀ ਆਪਣੇ ਘਰ ਵਾਪਸ ਜਾਣ ਲਈ ਤਿਆਰ ਨਹੀਂ ਸਨ। ਜਾਣ ਵੀ ਕਿਦਾਂ? ਜਦ ਤੱਕ ਕਿ ਗੁਨਾਹਗਾਰ ਪਛਾਣ ਕੇ ਸਜ਼ਾ ਨਹੀਂ ਭੁਗਤਦੇ ?**

ਸਭ ਤੋਂ ਵੱਧ ਅਸਰ ਅਧੀਨ ਬਲਾਕ ਹਨ–A4, 65 ਮਰੇ 15 ਗਾਇਬ, PI, 2 ਅਤੇ 3,31 ਮਰੇ 5 ਗਾਇਬ, ਕੈਂਪ 2 ਵਿਚੋਂ ਜਿਥੇ 2000 ਰਫਿਊਜੀ ਸਨ, ਉਹਨਾਂ ਦੇ 157 ਮਾਰੇ ਗਏ, 25 ਜ਼ਖਮੀ ਹੋਏ ਅਤੇ 52 ਲੱਭ ਨਹੀਂ ਰਹੇ। ਇਸ ਦਾ ਮਤਲਬ ਹੈ ਕਿ ਹਰ ਦੂਸਰੇ ਪ੍ਰਵਾਰ ਦਾ ਇਕ ਜਣਾ ਜ਼ਰੂਰ ਮਾਰਿਆ ਗਿਆ। ਜ਼ਖਮੀ ਘੱਟ ਹਨ ਤੇ ਮਰੇ ਜ਼ਿਆਦਾ।

ਗੱਲ ਇਥੇ ਹੀ ਖਤਮ ਨਹੀਂ ਹੋਈ। ਨਵੰਬਰ 3,4 ਨੂੰ ਇਕ ਹਾਲ ਵਿਚ ਇਕੱਠੇ ਹੋਏ ਸਿੱਖਾਂ ਕੋਲ ਇਕ ਥਾਣੇਦਾਰ, ਨਾਈ ਨੂੰ ਲੈ ਕੇ ਆਇਆ। ਉਸਨੇ ਸਿੱਖਾਂ ਨੂੰ ਕਿਹਾ ਕਿ 21,21 ਰੁਪੈ ਦੇ ਕੇ ਇਸ ਨਾਈ ਕੋਲੋਂ ਹਜ਼ਾਮਤ ਕਰਵਾ ਲਓ ਨਹੀਂ ਤਾ ਗੋਲੀ ਮਾਰ ਦਿਆਂਗੇ। ਕਹਿੰਦੇ ਹਨ ਕਿ ਨਾਈ ਨੇ 500 ਰੁਪੈਂ ਕਮਾਏ।

ਤਕਰੀਬਨ 5000 ਇਕੱਠੇ ਹੋਏ ਸਿੱਖਾਂ ਨੂੰ ਫੌਜ ਨੇ ਆ ਕੇ (ਤਿੰਨਾਂ ਦਿਨਾਂ ਬਾਦ) ਪਨਾਹ ਦਿੱਤੀ। ਇਹਨਾਂ ਵਿਚੋਂ 800 ਹਾਲੇ ਫੌਜ ਦੀ ਛਾਂ ਥਲੇ ਹੀ ਹਨ ਅਤੇ ਨਵੰਬਰ 8 ਤਕ ਹਾਲੇ ਵੀ ਫੌਜੀ ਇਹਨਾਂ ਦੇ ਖਾਣ ਪੀਣ ਦਾ ਪ੍ਰਬੰਧ ਕਰ ਰਹੇ ਹਨ।

ਕੈਂਪ ਨੰਬਰ ਦੋ ਵਿਚ 2000 ਵਿਚੋਂਤਕਰੀਬਨ 100 ਕੁ ਆਪਣੇ ਘਰਾਂ ਨੂੰ ਵਾਪਸ ਗਏ ਹਨ। ਨਵੰਬਰ 9 ਨੂੰ 20 ਹੋਰ ਪ੍ਰਵਾਰ ਵਾਪਸ ਚਲੇ ਗਏ। ਕੈਂਪ ਦੇ ਵਿਚ ਵੀ ਅਣਸੁਖਾਵਾਂ ਵਾਤਾਵਰਨ ਹੈ।

ਉਹੋ ਹੀ ਭੰਗੀ ਜਿਹਨਾਂ ਨੇ ਇਹਨਾਂ ਦੇ ਪੁੱਤਰ, ਘਰਵਾਲੇ ਆਦਿ ਮਾਰ ਦਿੱਤੇ ਸਨ ਉਹ ਹੀ ਫਿਰ ਇਹਨਾਂ ਕੈਂਪਾਂ ਵਿਚ ਆ ਕੇ ਸਫਾਈ ਕਰ ਰਹੇ ਹਨ। ਇਹਨਾਂ ਉਤੇ ਸ਼ਰਨਾਰਥੀ ਬੜੀ ਕਰੜੀ ਨਿਗ੍ਹਾਂ ਰਖ ਰਹੇ ਹਨ।

## ਅ. ਮੰਗੋਲਪੁਰੀ

ਪੱਛਮੀ ਦਿੱਲੀ ਵਿਚ ਮੰਗੋਲਪੁਰੀ ਬਸਤੀ ਦੀ ਝੁੱਗੀ ਅਤੇ ਝੌਂਪੜੀ ਬਸਤੀ ਦੇ ਸਿੱਖਾਂ ਦਾ ਵੱਡਾ ਕਤਲੇਆਮ ਹੋਇਆ।

ਇਥੇ ਨਵੰਬਰ ਇਕ ਦੀ ਸ਼ਾਮ ਨੂੰ ਉਸ ਵਕਤ ਫ਼ਸਾਦ ਸ਼ੁਰੂ ਹੋਇਆ ਜਦੋਂ ਪੁਲਿਸ ਨੇ ਵੈਨਾਂ ਵਿਚ ਆ ਕੇ ਕਿਹਾ ਕਿ ਸਿੱਖਾਂ ਨੇ ਪਾਣੀ ਵਿਚ ਜ਼ਹਿਰ ਮਿਲਾ ਦਿੱਤਾ ਹੈ। ਦਿੱਲੀ ਸਟੇਸ਼ਨ ਤੇ ਹਿੰਦੂਆਂ ਦੀਆਂ ਲਾਸ਼ਾਂ ਨਾਲ ਭਰੀ ਗੱਡੀ ਪੰਜਾਬੋ ਆਈ ਹੈ ਅਤੇ ਸਿੱਖ ਇੰਦਰਾਂ ਦੇ ਕਤਲ ਉਤੇ ਖੁਸ਼ੀਆਂ ਮਨਾ ਰਹੇ ਹਨ।

ਖਤਰੇ ਨੂੰ ਭਾਂਪ ਕੇ ਕਈ ਸਿਖ ਪੁਲਿਸ ਕੋਲ ਮਦਦ ਲਈ ਪਹੁੰਚੇ, 15 ਨਵੰਬਰ ਸਕਰਪੁਰ ਕੈਂਪ ਵਿਚ ਇਕ ਬਜ਼ੁਰਗ ਔਰਤ ਨੇ ਦੱਸਿਆ ਕਿ ਜਦੋਂ ਉਹ ਪੁਲਿਸ ਕੋਲ ਮਦਦ ਲਈ ਗਏ ਤਾਂ ਪੁਲਿਸ ਨੇ ਕਿਹਾ ਕਿ " ਅਸੀਂ ਕੁਛ ਨਹੀਂ ਕਰ ਸਕਦੇ ਤੁਸੀਂ ਆਪਣਾ ਆਪ ਆਪੇ ਹੀ ਬਚਾਓ!" ਬਾਦ ਵਿਚ ਫਸਾਦਾਂ ਦੇ ਦੌਰਾਨ, ਫਸਾਦ ਕਾਰੀ ਪੁਲਿਸ ਦੀਆਂ ਵੈਨਾਂ ਵਿਚੋਂ ਡੀਜ਼ਲ ਲੈ ਕੇ ਸਿਖਾਂ ਦੇ ਘਰ ਸਾੜਦੇ ਦੇਖੇ ਗਏ। ਬਲਾਕ (ਐਕਸ) ਦੇ ਕੁਛ ਬਚੇ ਹੋਏ ਸਿਖਾਂ ਨੇ ਦੱਸਿਆ ਕਿ ਪੁਲਿਸ ਉਹਨਾਂ ਨੂੰ ਬਚਾਣ ਦੇ ਬਹਾਨੇ ਘਰੋਂ ਬਾਹਰ ਲੈ ਆਈ ਅਤੇ ਫਿਰ ਉਹਨਾਂ ਨੂੰ ਭੀੜ ਦੇ ਹਵਾਲੇ ਕਰ ਦਿਤਾ ਗਿਆ।

ਬਚੇ ਹੋਏ ਵਿਅਕਤੀਆਂ ਤੋਂ ਪਤਾ ਲਗਦਾ ਹੈ ਕਿ ਹਮਲਾਵਰ ਨਾਲ ਲਗਦੇ ਜਾਟ ਪਿੰਡਾਂ ਵਿਚੋਂ ਆਏ ਅਤੇ ਉਹਨਾਂ ਨਾਲ ਸਥਾਈ ਘਟ ਜਾਤੀਆਂ ਵਾਲੇ ਲੋਕ ਅਗਵਾਈ ਕਰ ਰਹੇ ਸਨ। ਜੀਪਾਂ ਆਦਿ ਵਿਚ ਕਾਂਗਰਸ (ਆਈ) ਦੇ ਲੀਡਰ ਤੇ ਕਰਿੰਦੇ ਐਸੀ ਭੀੜ ਦੇ ਆਸ ਪਾਸ ਘੁੰਮਦੇ ਦੇਖੇ ਗਏ। ਸਥਾਈ ਕਾਂਗਰਸ (ਆਈ) ਦਾ ਲੀਡਰ ਮਾਲਾ ਰਾਮ ਤਿੰਨ ਸੋ ਬੰਦੇ ਲੈ ਕੇ ਆਇਆ ਅਤੇ ਉਸਨੇ ਆਪਣੀ ਅਗਵਾਈ ਥੱਲੇ ਲੁਟਮਾਰ, ਸਾੜ ਫੂਕ ਅਤੇ ਕਤਲ ਕਰਵਾਏ। ਈਸ਼ਵਰ ਸਿੰਘ, ਸਤੀਮ ਕੁਰੈਸ਼ੀ, ਸ਼ੌਕੀਨ ਅਤੇ ਰਾਜਿੰਦਰ ਸਿੰਘ, ਕਾਂਗਰਸ (ਆਈ) ਦੇ ਕਰਿੰਦੇ ਭੀੜ ਨੂੰ ਹਦਾਇਤਾਂ ਦਿੰਦੇ ਅਤੇ ਸਿੱਖਾਂ ਦੇ ਘਰ ਦਿਖਾਉਂਦੇ ਹੋਏ ਦੇਖੇ ਗਏ।

ਇਕ ਨਾਮ ਸਾਡੇ ਸਾਹਮਣੇ ਬਾਰ ਬਾਰ ਆਇਆ ਤੇ ਉਹ ਸੀ ਮੰਗੋਲਪੁਰੀ ਇਲਾਕੇ ਦੇ ਐਮ.ਪੀ. ਸਜਨ ਕੁਮਾਰ ਦਾ। ਮੰਗੋਲਪੁਰੀ ਇਲਾਕੇ ਦੇ ਵਸਨੀਕਾਂ ਨੇ ਇਕ ਆਵਾਜ਼ ਵਿਚ ਕਿਹਾ ਕਿ ਇਹ ਸਾਰੀ ਸਕੀਮ ਸਜਨ ਕੁਮਾਰ ਦੀ ਸੀ। ਕੁਛ ਨੇ ਇਹ ਵੀ ਕਿਹਾ ਕਿ ਉਸਨੇ 100 ਰੁਪੈਆ ਜਾਂ ਇਕ ਬੋਤਲ ਦੇ ਕੇ ਲੋਕਾਂ ਨੂੰ

ਭੜਕਾਇਆ। ਇਸਦਾ ਸਬੂਤ ਇਸ ਤੋਂ ਵੀ ਮਿਲਿਆ ਜਦੋਂ ਸਜਨ ਕੁਮਾਰ ਮੰਗੋਲਪੁਰੀ ਦੇ ਥਾਣੇ ਆਇਆ, ਜਿਥੋਂ ਕਿ ਸਿੱਖਾਂ ਨੂੰ ਸ਼ਨਾਰਥੀ ਕੈਂਪਾਂ ਵਿਚ ਲੈ ਕੇ ਜਾਣ ਵਾਲੇ ਸਨ ਤਾਂ, ਸਿਖਾਂ ਨੇ ਉਸਦੇ ਮੂੰਹ ਉਤੇ ਗਾਲਾਂ ਕਢੀਆਂ ਤੇ ਹਰ ਗਲ ਦਾ ਜ਼ੁੰਮੇਵਾਰ ਠਹਿਰਾਇਆ। ਸਜਨ ਕੁਮਾਰ ਨੇ ਮੋਮੋਠਗਣੀ ਕਰਦੇ ਹੋਏ ਕਿਹਾ, "ਮੇਰੀ ਪਾਰਟੀ ਤੁਹਾਨੂੰ ਕਿਉਂ ਮਾਰੇਗੀ ਜਦ ਕਿ ਤੁਸੀਂ ਸਾਡੇ ਮਦਦਗਾਰ ਹੋ।" ਤੇ ਇਹ ਕਹਿਕੇ ਉਸ ਨੇ ਦਿੱਲੀ ਦੇ ਲੈਫਟੀਨੈਂਟ ਗਵਰਨਰ ਨੂੰ ਸਭ ਗੱਲਦਾ ਜੁੰਮੇਵਾਰ ਠਹਿਰਾਇਆ। ਬਾਅਦ ਵਿਚ ਅਸੀਂ ਜਦੋਂ ਪੰਜਾਬੀ ਬਾਗ ਕੈਂਪ ਵਿਚ ਗਏ ਜਿਥੇ ਮੰਗੋਲਪੁਰੀ ਦੇ ਕੁਛ ਸ਼ਰਲਾਰਥੀ ਪਹੁੰਚ ਚੁਕੇ ਸਨ, ਤਾਂ ਸਾਨੂੰ ਦੱਸਿਆ ਕਿ ਭੁੱਖੇ ਸ਼ਰਨਾਰਥੀਆਂ ਨੇ ਸਜਨ ਕੁਮਾਰ ਦਾ ਭੇਜਿਆ ਲੰਗਰ ਖਾਣ ਤੋਂ ਵੀ ਇਨਕਾਰ ਕਰ ਦਿਤਾ ਸੀ।

ਜੋ ਕਤਲੇਆਮ ਹੋਇਆ ਉਹ ਭਿਆਨਕ ਅਤੇ ਦੁਖਦਾਇਕ ਸੀ। ਬਚੀਆਂ ਸਿੱਖ ਔਰਤਾਂ ਨੇ ਸਾਨੂੰ ਦੱਸਿਆ ਕਿ ਕਿਸ ਤਰ੍ਹਾਂ ਉਹਨਾਂ ਦੇ ਬੱਚੇ ਚੀਰ ਕੇ ਦੋ ਫਾੜ ਕਰ ਦਿਤੇ ਗਏ। ਉਹਨਾਂ ਦੇ ਪਤੀ ਤੇ ਲੜਕਿਆਂ ਦੇ ਕੇਸ ਕਤਲ ਕਰਕੇ, ਸਲਾਖਾਂ ਨਾਲ ਕੁੱਟ ਕੇ ਫਿਰ ਜਿਉਂਦੇ ਸਾੜ ਦਿੱਤੇ ਗਏ। ਮੰਗੋਲਪੁਰੀ ਦੇ 26 ਬਲਾਕਾਂ ਵਿਚ ਤਕਰੀਬਨ ਹਰ ਸਿੱਖ ਦੇ ਘਰ ਉਤੇ ਹਮਲਾ ਕੀਤਾ ਗਿਆ, ਤਹਿਸ਼ ਨਹਿਸ਼ ਕੀਤਾ ਗਿਆ ਅਤੇ ਹਰ ਸਿਖ ਨੌਜਵਾਨ ਨੂੰ ਕਤਲੋ ਗਾਰਤ ਦਾ ਨਿਸ਼ਾਨਾ ਬਣਾਇਆ ਗਿਆ। ਸਰਕਾਰੀ ਹਲਕਿਆਂ ਵਲੋਂ ਇਸ ਬਸਤੀ ਵਿਚ ਸਿਰਫ 9 ਕਤਲ ਹੋਏ ਦਸੇ ਗਏ ਪਰ ਸੀ.ਪੀ.ਆਈ (ਐਮ) ਦੀ ਦਿੱਲੀ ਸਟੇਟ ਕਮੇਟੀ ਵਲੋਂ ਘਰੋ ਘਰ ਕੀਤੇ ਥੋੜੇ ਜਿਹੇ ਬਲਾਕਾਂ ਦੇ ਸਰਵੇਖਣ ਤੋਂ 51 ਕਤਲਾਂ ਦਾ ਸਬੂਤ ਮਿਲਿਆ।

ਜਦੋਂ 5 ਨਵੰਬਰ ਨੂੰ ਅਸੀਂ ਮੰਗੋਲਪੁਰੀ ਗਏ ਤਾਂ ਸਾਨੂੰ ਉਹ ਜਗ੍ਹਾ ਦਿਖਾਈਆਂ ਗਈਆਂ ਜਿਥੇ ਜਿੰਦਾ ਸਿੱਖ ਸਾੜੇ ਗਏ ਅਤੇ ਮੰਗੋਲਪੁਰੀ ਅਤੇ ਸੁਲਤਾਨਪੁਰੀ ਦਾ ਉਹ ਨਾਲਾ ਦਿਖਾਇਆ ਗਿਆ ਜਿਥੇ ਕਈ ਸੌ ਲਾਸ਼ਾ ਸੁੱਟੀਆਂ ਗਈਆਂ।

ਆਖਰ ਕਾਰ ਤਿੰਨ ਨਵੰਬਰ ਨੂੰ ਮੰਗੋਲਪੁਰੀ ਵਿਚ ਫੋਜ ਆਈ। ਸ਼ਕਰਪੁਰ ਕੈਂਪ ਵਿਚ ਇਕ ਸਿੱਖ ਨੇ ਸਾਨੂੰ ਦੱਸਿਆ ਕਿ ਸਾਨੂੰ ਭੀੜ ਨੇ ਘਰਾਂ ਤੋਂ ਬਾਹਰ ਕੱਢ ਕੇ ਇਕ ਪਾਰਕ ਵਿਚ ਲੈ ਆਂਦਾ ਅਤੇ ਉਹ ਸਾਨੂੰ ਅੱਗ ਲਾਣ ਹੀ ਲਗੇ ਸਨ ਕਿ ਫੋਜ ਆ ਗਈ ਅਤੇ ਅਸੀਂ ਬਚ ਗਏ।

ਫੌਜ ਦੇ ਆਣ ਤੋਂ ਪਹਿਲਾਂ ਸਿੱਖਾਂ ਲਈ ਕੁਛ ਐਸੇ ਹਿੰਦੂ ਅਤੇ ਮੁਸਲਮਾਨਾਂ ਦਾ ਹੀ ਸਹਾਰਾ ਸੀ ਜਿਹਨਾਂ ਨੇ ਆਪਣੀਆਂ ਜਾਨਾਂ ਜੋਖਮ ਵਿਚ ਪਾ ਕੇ ਉਹਨਾਂ ਨੂੰ

ਸ਼ਰਨ ਦਿਤੀ। ਉਹਨਾਂ ਨੂੰ ਘਰਾਂ ਅਤੇ ਦੁਕਾਨਾਂ ਵਿਚ ਛੁਪਾਇਆ ਗਿਆ। ਇਕ ਨੌਜਵਾਨ ਮੁਸਲਮਾਨ ਨੇ ਸਾਨੂੰ ਦਸਿਆ ਕਿ ਕਿਸ ਤਰ੍ਹਾਂ ਉਸਨੇ ਕਈ ਸਿਖ ਆਦਮੀ, ਔਰਤਾਂ ਅਤੇ ਬੱਚੇ ਛੁਪਾ ਕੇ ਸ਼ਰਨਾਰਥੀ ਕੈਂਪ ਵਿਚ ਪਹੁੰਚਾਏ।

ਮੰਗੋਲਪੁਰੀ ਵਾਸੀ, ਇਕ ਹਿੰਦੂ ਸੀ. ਲਾਲ ਦਾ ਤਜਰਬਾ ਕਾਫੀ ਕੁਛ ਦਰਸਾਂਦਾ ਹੈ। ਉਸਨੇ 1947 ਦਾ ਬਟਵਾਰਾ ਸਿਆਲਕੋਟ ਤੋਂ ਆਂਦੇ ਨੇ ਦੇਖਿਆ ਸੀ। ਉਸਨੇ ਉਹੋ ਹੀ ਦਿਨ ਇਕ ਦਫਾ ਫਿਰ ਦੇਖੇ ਜਦੋਂ ਉਸਦੇ ਭਰਾ ਦੀ ਦੁਕਾਨ ਲੁਟ ਮਾਰ ਕਰਕੇ ਸਾੜ ਦਿੱਤੀ ਗਈ ਕਿ ਕਿਉਂ ਕਿ ਉਸਨੇ ਕਈ ਸਿੱਖ ਪ੍ਰਵਾਰਾਂ ਨੂੰ ਸ਼ਰਨ ਦਿੱਤੀ ਸੀ ਅਤੇ ਆਪਣੇ ਇਲਾਕੇ 'ਚ ਸ਼ਾਂਤਮਈ ਸੰਮਤੀ ਬਣਾ ਲਈ ਸੀ, ਜਿਸ ਨਾਲ ਕਿ ਸਿੱਖ ਬਚਾਏ ਜਾ ਸਕਣ।

## ਈ. ਤ੍ਰਿਲੋਕਪੁਰੀ

ਜਮਨਾ ਪਾਰ ਦੀ ਇਹ ਬਸਤੀ ਜੋ ਕਿ ਦਿੱਲੀ ਦੇ ਪੂਰਬ ਵਲ ਹੈ, ਕਤਲੋ ਗਾਰਤ ਦਾ ਇਕ ਘਿਨਾਉਣਾ ਅਤੇ ਭਿਆਨਕ ਨਮੂਨਾ ਹੈ। ਇੰਦਰਾ ਦੇ ਕਤਲ ਤੋਂ ਬਾਦ 48 ਘੰਟਿਆਂ ਦੇ ਵਿਚ ਵਿਚ 200 ਸਿਖ ਨੌਜਵਾਨ ਜੀਂਦੇ ਹੀ ਸਾੜ ਦਿੱਤੇ ਗਏ। ਜਿਸ ਵਿਚ ਪੁਲਿਸ, ਕਾਂਗਰਸ ਆਈ ਦੇ ਕਰਿੰਦੇ ਤੇ ਸਥਾਈ ਬਦਮਾਸ਼ਾਂ ਨੇ ਪੂਰਾ ਸਹਿਯੋਗ ਦਿਤਾ।

ਬਾਕੀ ਇਲਾਕਿਆਂ ਦੀ ਤਰ੍ਹਾਂ ਇਥੇ ਵੀ ਪਹਿਲਾਂ ਉਹੋ ਹੀ ਅਫ਼ਵਾਹਾਂ ਫੈਲਾਈਆਂ ਗਈਆਂ ਕਿ ਸਿਖ ਇੰਦਰਾ ਦੇ ਕਤਲ ਦੀ ਖੁਸ਼ੀ ਵਿਚ ਮਿਠਾਈ ਵੰਡ ਰਹੇ ਹਨ। ਇਕ ਹੋਰ ਗਲ ਸੁਨਣ ਵਿਚ ਆਈ ਕਿ ਜਦੋਂ ਹਿੰਦੂਆਂ ਦੀ ਭੀੜ ਗੁਰਦੁਆਰੇ ਉਤੇ ਹਮਲਾ ਕਰਨ ਆਈ ਤਾਂ ਸਿਖਾਂ ਨੇ ਤਲਵਾਰਾਂ ਕੱਢ ਲਈਆਂ ਅਤੇ ਗੁਰਦੁਆਰੇ ਦੀ ਛਤ ਤੋਂ ਇੱਟਾਂ ਵਰਸਾਈਆਂ। ਸਾਡੀ ਦਰਿਆਫ਼ਤ ਤੋਂ ਇਹ ਪਤਾ ਲੱਗਾ ਕਿ, ਕਿਸੇ ਨੇ ਵੀ ਸਿੱਖਾਂ ਨੂੰ ਮਿਠਾਈ ਵੰਡਦੇ ਨਹੀਂ ਦੇਖਿਆ। ਪਰ ਕੁਛ ਇਕ ਨੇ ਇਹ ਦੱਸਿਆ ਕਿ ਗੁਰਦੁਆਰੇ ਤੋਂ ਕੁਝ ਸਿੱਖ ਹਿੰਦੂ ਭੀੜ ਗੁਰਦੁਆਰੇ ਵੱਲ ਆਉਂਦੀ ਦੇਖ ਕੇ ਤਲਵਾਰਾਂ ਲਹਿਰਾਉਂਦੇ ਜ਼ਰੂਰ ਦੇਖੇ ਗਏ।

ਬਚੇ ਹੋਏ ਲੋਕਾਂ, ਹਿੰਦੂ ਗਵਾਂਢੀਆਂ ਅਤੇ ਕੁਛ ਅਖਬਾਰ ਨਵੀਸਾਂ ਨਾਲ ਗਲਾਂਬਾਤਾਂ ਤੋਂ ਬਾਅਦ ਅਸੀਂ ਭਿਆਨਕ ਹਾਦਸਿਆਂ ਨੂੰ ਤਰਤੀਬ ਦੇ ਸਕਦੇ ਹਾਂ।

ਇਸ ਦਾ ਆਰੰਭ ਉਦੋਂ ਹੋਇਆ ਜਦੋਂ ਤਿਰਲੋਕਪੁਰੀ ਤੋਂ ਇਕ ਕਿਲੋਮੀਟਰ ਦੂਰ ਕਲਿਆਨਪੁਰੀ ਦੇ ਇਕ ਕਾਂਗਰਸ (ਆਈ) ਦੇ ਕਰਿੰਦੇ ਅਤੇ ਡਾਕਟਰ ਅਸ਼ੋਕ

ਕੁਮਾਰ ਨੇ ਤਿਲੋਕਪੁਰੀ ਵਿਚ 31 ਅਕਤੂਬਰ ਨੂੰ ਇਕ ਮੀਟਿੰਗ ਕੀਤੀ। ਜੋ ਫਸਾਦ ਇਸ ਮੀਟਿੰਗ ਤੋਂ ਬਾਅਦ ਭੜਕੇ ਉਹ ਆਪਣੀ ਇੰਤਹਾ ਉਤੇ ਦੂਸਰੇ ਦਿਨ ਸਵੇਰੇ ਹੀ ਪਹੁੰਚ ਗਏ। ਜਦੋਂ ਨਾਲ ਦੇ ਚਿਲਾ ਪਿੰਡ ਦੇ ਗੁਜਰ ਤ੍ਰਿਲੋਕਪੁਰੀ ਪਹੁੰਚੇ। ਉਹਨਾਂ ਨਾਲ ਕੁਝ ਸਥਾਈ ਲੋਕ ਸਨ। ਉਹਨਾਂ ਨੇ ਬਲਾਕ 28, 32, 33 ਅਤੇ 34 ਵਿਚ ਸਿਖਾਂ ਦੇ ਘਰਾਂ ਉਤੇ ਕਰਮਵਾਰ ਹਮਲਾ ਕੀਤਾ। ਸਿੱਖ ਨੌਜਵਾਨ ਘੜੀਸੇ ਗਏ, ਸਿਰਾਂ ਉਤੇ ਸਲਾਖਾਂ ਮਾਰਕੇ, ਮਿਟੀ ਦਾ ਤੇਲ ਪਾ ਕੇ ਸਾੜ ਦਿੱਤੇ ਗਏ।

32 ਅਤੇ 31 ਬਲਾਕ ਦੇ ਵਿਚਕਾਰ ਕੁਛ ਸਿੱਖ ਪ੍ਰਵਾਰ ਝੁਗੀਆਂ ਅਤੇ ਝੌਂਪੜੀਆਂ ਵਿਚ ਰਹਿੰਦੇ ਸਨ। ਉਹ ਸਭ ਸਾੜ ਦਿਤੀਆਂ ਗਈਆਂ ਅਤੇ ਸਾਰੇ ਆਦਮੀ , (ਬਚੇ ਜਾਂ ਨੌਜਵਾਨ) ਮਾਰ ਦਿਤੇ ਗਏ।

ਖੋਜ ਕਰਨ ਉਤੇ ਪਤਾ ਲਗਦਾ ਹੈ ਕਿ ਇਹ ਘਿਨਾਉਣਾ ਕੰਮ ਕਰਨ ਵਾਲੇ ਇਲਾਕੇ ਦੇ ਜਾਣੇ ਪਹਿਚਾਣੇ ਬਦਮਾਸ਼ ਲੋਕ ਸਨ। ਇਹਨਾਂ ਵਿਚੋਂ ਇਕ ਘਰ ਨੰਬਰ 90 ਬਲਾਕ 32 ਦਾ ਰਹਿਣ ਵਾਲਾ ਸੋਮਨਾਥ ਸੀ ਜਿਸਨੇ ਕਈ ਸਿਖਾਂ ਦਾ ਕਤਲ ਕੀਤਾ। ਜਿਹਨਾ ਵਿਚ ਇਕ ਹੋਸ਼ਿਆਰ ਸਿੰਘ ਸਪੁਤਰ ਮਿਲਾਪ ਸਿੰਘ ਅਤੇ ਤਿੰਨ ਹੋਰ ਸਿਖ ਨੋਜਵਾਨ ਸਨ ਜਿਹਨਾਂ ਨੂੰ ਇਸਨੇ ਇਕ ਘਰ ਵਿਚ ਬੰਦ ਕਰ ਦਿਤਾ ਅਤੇ ਫਿਰ ਹੋਰ ਬੰਦੇ ਲਿਆਕੇ ਸਭ ਨੂੰ ਕਤਲ ਕਰ ਦਿੱਤਾ। ਐਸੇ ਗੁਨਾਹਾਗਾਰਾਂ ਦੀ ਪੂਰੀ ਸੂਚੀ ਅਖੀਰ ਵਿਚ ਦਿੱਤੀ ਜਾ ਰਹੀ ਹੈ।

ਇਹਨਾਂ ਫਸਾਦਕਾਰਾਂ ਨੂੰ ਤੇਲ ਦੇਣ ਵਾਲੇ ਕਈ ਦੁਕਾਨਦਾਰ ਸਨ। ਦੋਧੀਆਂ ਮਕੈਨਿਕਾਂ ਅਤੇ ਸੀਮੇਂਟ ਦਾ ਕੰਮ ਕਰਨ ਵਾਲੇ ਲੋਕਾਂ ਨੇ ਵੀ ਐਸੇ ਕੰਮ ਵਿਚ ਹਿੱਸਾ ਪਾਇਆ। ਮਰਨ ਵਾਲੇ ਗਰੀਬ ਸਿਖ ਮਕੈਨਿਕ ਮਿਸਤਰੀ ਅਤੇ ਮਜਦੂਰ ਜਿਆਦਾ ਸਨ।

ਇਥੋਂ ਦੀ ਪੁਲਿਸ ਦਾ ਵੀ ਵਤੀਰਾ ਉਹੀ ਸੀ ਜੋ ਬਾਕੀ ਦੀ ਦਿੱਲੀ ਪੁਲਿਸ ਦਾ। ਤਿਰਲੋਕਪੁਰੀ ਕਲਿਆਣਪੁਰੀ ਥਾਣੇ ਵਿਚ ਪੈਂਦੀ ਹੈ। ਜਿਥੇ ਪੁਲਿਸ ਦੀ ਕੁੱਲ ਨਫਰੀ 113 ਹੈ ਇਸ ਵਿਚ ਇਕ ਇਨਸਪੈਕਟਰ ਤੇ 90 ਸਿਪਾਹੀ ਹਨ। ਇਥੋਂ ਦਾ ਥਾਣੇਦਾਰ ਇਕ ਨਵੰਬਰ ਵਾਲੇ ਦਿਨ 2.30 ਵਜੇ ਤਿਰਲੋਕਪੁਰੀ ਪਹੁੰਚਿਆ। ਉਸਨੇ ਆਉਂਦੇ ਨੇ ਹੀ ਪੁਲਿਸ ਦੇ ਹੈਡ ਕਾਂਸਟੇਬਲ ਅਤੇ ਇਕ ਹੋਰ ਕਾਂਸਟੇਬਲ ਨੂੰ ਉਥੋਂ ਹਟਾ ਦਿੱਤਾ, ਤਾਂ ਕਿ ਫਸਾਦਕਾਰਾਂ ਨੂੰ ਆ ਰਹੀ ਮਾੜੀ ਮੋਟੀ ਰੁਕਾਵਟ ਵੀ ਦੂਰ ਹੋ ਸਕੇ । ਬਾਦ ਦੀ ਇਨਕੁਆਇਰੀ ਨੇ ਇਹ ਭੇਦ ਖੋਲਿਆ ਕਿ ਇਥੇ 14 ਸਾਲ ਤੋਂ ਲੈ ਕੇ

50 ਸਾਲ ਤਕ ਦੀਆਂ ਚਾਰ ਚਾਰ ਔਰਤਾਂ ਦਾ ਬਹੁਪੁਰਖੀ ਬਲਾਤਕਾਰ ਕੀਤਾ ਗਿਆ। ਜੇ.ਪੀ. ਨਾਰਾਇਣ ਹਸਪਤਾਲ ਵਿਚ ਤਿਰਲੋਕਪੁਰੀ ਵਿਚੋਂ ਸੱਤ ਐਸੇ ਕੇਸ ਦਰਜ ਕਰਵਾਏ ਗਏ।

ਕਤਲੋ ਗਾਰਤ ਦੀ ਇਤਹਾ ਉਤੇ ਵੀ ਪੁਲਿਸ ਵਲੋਂ ਇਸਨੂੰ ਰੋਕਣ ਲਈ ਜਾਂ ਕਤਲ ਹੋਣ ਵਾਲਿਆਂ ਦੀ ਗਿਣਤੀ ਲਈ ਕੋਈ ਉਪਰਾਲਾ ਨਾ ਕੀਤਾ ਗਿਆ। 2 ਨਵੰਬਰ ਸ਼ਾਮ ਦੇ 5:30 ਵਜੇ ਪੁਲਿਸ ਅਫਸਰ ਨਿਖਿਲ ਕੁਮਾਰ ਨੂੰ ਰਿਪੋਰਟ ਮਿਲੀ ਕਿ ਬਲਾਕ 32 ਵਿਚ ਮਾਰ ਕੁਟ ਹੋ ਰਹੀ ਹੈ। ਪੁਲਿਸ ਕੰਟਰੋਲ ਰੂਮ ਨੇ ਸਿਰਫ ਤਿੰਨ ਜਖਮੀ ਹੋਇਆਂ ਦੀ ਰੋਿਪਰਟ ਰਿਕੋਰਡ ਕਰ ਲਈ। ਇਹ ਰਿਕਾਰਡਿੰਗ ਉਸ ਸਮੇ ਂ ਦੀ ਹੈ ਜਦੋਂ ਤਿਰਲੋਕਪੁਰੀ ਦੇ ਕਈ ਬਲਾਕਾਂ ਨੂੰ ਅੱਗ ਲਗੀ ਹੋਈ ਸੀ ਅਤੇ ਕਈ ਵਾਸੀ ਮਾਰੇ ਜਾ ਚੁਕੇ ਸਨ।

ਦਿੱਲੀ ਦੀ ਇਕ ਅਖਬਾਰ ਦਾ ਅਖਬਾਰ ਨਵੀਸ 2 ਨਵੰਬਰ ਸ਼ਾਮ ਦੇ ਦੋ ਵਜੇ ਤਿਰਲੋਕਪੁਰੀ ਪਹੁੰਚਿਆ। ਬਲਾਕ 28 ਵਿਚ ਉਸ ਦੀ ਕਾਰ ਉਤੇ ਪਥਰਾਵ ਕੀਤਾ ਗਿਆ। ਉਹ ਕਲਿਆਣਪੁਰੀ ਥਾਣੇ ਪਹੁੰਚਿਆ ਤਾਂ ਉਸਨੂੰ ਥਾਣੇਦਾਰ ਸੂਰਵੀਰ ਸਿੰਘ ਨੇ ਕਿਹਾ ਕਿ ਇਲਾਕੇ ਵਿਚ ਪੂਰਨ ਸ਼ਾਂਤੀ ਹੈ। ਉਥੇ ਉਸਨੇ ਥਾਣੇ ਦੇ ਬਾਹਰ ਇਕ ਟਰੱਕ ਦੇਖਿਆ ਜਿਸ ਵਿਚ ਚਾਰ ਲਾਸ਼ਾਂ ਸਨ। ਇਕ ਲਾਸ਼ ਹਾਲੇ ਹਿਲਦੀ ਜੁਲਦੀ ਜਿਉਂਦੀ ਸੀ। ਉਹ ਰਿਪੋਰਟ ਕਰਨ ਲਈ ਦੁਬਾਰਾ ਥਾਣੇ ਵਲ ਮੁੜਿਆ ਤਾਂ ਉਸਨੇ ਨਿਜ਼ਾਮੁਦੀਨ ਪੁੱਲ ਥਲਿਓ 70 ਸਿੱਖ ਔਰਤਾਂ ਅਤੇ ਬੱਚੇ ਆਉਂਦੇ ਦੇਖੇ ਜਿਹਨਾਂ ਨੇ ਉਸਨੂੰ ਦਸਿਆ ਕਿ ਉਹਨਾਂ ਦੇ ਮਰਦ ਸਾਰੇ ਮਾਰੇ ਗਏ ਹਨ ਅਤੇ ਉਹ ਸਭ ਜਾਨ ਬਚਾ ਕੇ ਨੱਸ ਆਏ ਹਨ। ਉਸ ਰਿਪੋਰਟਰ ਨੇ ਫੋਜ ਤੋਂ ਮਦਦ ਲੈਣ ਦੀ ਕੋਸ਼ਿਸ਼ ਵੀ ਕੀਤ ਪਰ ਸਫਲਤਾ ਨਾ ਹੋ ਸਕੀ। ਕਿਉਂਕਿ ਨਾ ਤਾਂ ਉਹਨਾਂ ਫੌਜੀਆਂ ਦਾ ਹੈਡਕੁਆਰਟਰ ਨਾਲ ਕੋਈ ਸੰਪਰਕ ਰਹਿ ਗਿਆ ਸੀ ਤੇ ਨਾ ਹੀ ਉਹਨਾਂ ਨੂੰ ਕੋਈ ਖਾਸ ਹਿਦਾਇਤਾਂ ਹੀ ਸਨ।

ਅਖੀਰ ਤੇ ਇਹ ਰਿਪੋਰਟਰ ਪੁਲਿਸ ਅਫਸਰ ਨਿਖਿਲ ਕੁਮਾਰ ਤਕ ਪਹੁੰਚ ਗਿਆ ਤਾਂ ਨਿਖਿਲ ਕੁਮਾਰ ਨੇ ਕਿਹਾ ਕਿ ਉਹ ਕੁਛ ਨਹੀਂ ਕਰ ਸਕਦਾ। ਉਸਦਾ ਪਾਰਟ ਇਕ ਗੈਸਟ ਆਰਟਿਸਟ ਵਰਗਾ ਹੀ ਹੈ।

ਇਹੋ ਰਿਪੋਰਟਰ ਉਸੇ ਸ਼ਾਮ ਫਿਰ ਤਿਰਲੋਕਪੁਰੀ ਪਹੁੰਚਿਆ। ਉਥੇ ਘਰ ਸੜੇ ਪਏ ਸਨ ਅਤੇ ਲਾਸ਼ਾਂ ਹੀ ਲਾਸ਼ਾਂ ਨਜ਼ਰ ਆ ਰਹੀਆਂ ਸਨ। ਉਹਨਾਂ ਦੇ ਵਿਚ

ਇਕ ਥਾਣੇਦਾਰ ਦੋ ਸਿਪਾਹੀਆਂ ਨਾਲ ਘੁੰਮ ਰਿਹਾ ਸੀ ਜਿਸਨੇ ਦਸਿਆ ਕਿ ਉਸਨੂੰ ਨਹੀਂ ਪਤਾ ਇਹ ਕਿਦਾਂ ਹੋਇਆ। ਹਨੇਰੇ ਦੀ ਗੁੰਮ ਸੁੰਮ ਵਿਚ ਇਹ ਰਿਪੋਰਟਰ ਥਾਣੇ ਪਹੁੰਚਿਆ ਤਾਂ ਉਥੇ ਇਕ ਪੁਲਿਸ ਉਚ ਅਧਿਕਾਰੀ ਨੇ ਦੱਸਿਆ ਇਲਾਕੇ ਵਿਚ ਸ਼ਾਂਤੀ ਹੈ। ਰੀਪੋਰਟਰ ਨੇ ਦੱਸਿਆ ਕਿ ਉਥੇ ਘੱਟ ਤੋਂ ਘੱਟ 300 ਲਾਸ਼ਾ ਪਈਆਂ ਹਨ ਤੇ ਪੁਲਿਸ ਦੇ ਹੋਰ ਉਚ ਅਧਿਕਾਰੀ ਤ੍ਰਿਲੋਕਪੁਰੀ ਪਹੁੰਚੇ। ਸੈਂਟਰਲ ਰੀਜ਼ਰਵ ਪੁਲਿਸ ਦੇ ਬੰਦੇ ਉਥੇ ਤਾਇਨਾਤ ਕੀਤੇ ਗਏ ਅਤੇ ਬਚੇ ਖੁਚੇ ਸਿੱਖਾਂ ਨੂੰ ਅਲੱਗ ਅਲੱਗ ਬਲਾਕਾਂ ਵਿਚੋਂ ਕੱਢ ਕੇ ਲਿਆਂਦਾ ਗਿਆ।

ਨਵੰਬਰ ਤਿੰਨ ਸਵੇਰੇ 7 ਵਜੇ ਜਦੋਂ ਸਾਡੀ ਟੀਮ ਤਿਰਲੋਕਪੁਰੀ ਪਹੁੰਚੀ ਤਾਂ ਉਹਨਾਂ ਨੇ ਬਹੁਤ ਸਾਰੇ ਅਧ ਸੜੇ ਬਜੁਰਗ ਔਰਤਾਂ ਤੇ ਬੱਚੇ ਇਕ ਦੂਸਰੇ ਨੂੰ ਜਫੀ ਪਾਈ ਮੇਨ ਰੋਡ ਦੀ ਖੁਲੀ ਖੱਲਾ ਵਿਚ ਬੈਠੇ ਦੇਖੇ। ਰੋਂਦੀਆਂ ਔਰਤਾਂ ਨੇ ਦੱਸਿਆ ਕਿ ਕਿਸ ਤਰ੍ਹਾਂ ਉਹਨਾਂ ਦੇ ਮਰਦ ਕਤਲ ਕੀਤੇ ਗਏ ਅਤੇ ਪੁਲਿਸ ਨੇ ਆਪ ਇਹ ਕੰਮ ਕਰਵਾਇਆ। ਕਈਆਂ ਨੇ ਦੱਸਿਆ ਕਿ ਕਾਂਗਰਸ (ਆਈ) ਦੇ ਡਾਕਟਰ ਅਸ਼ੋਕ ਕੁਮਾਰ ਨੇ ਇਹ ਸਭ ਉਕਸਾਇਆ। ਉਹਨਾਂ ਦੱਸਿਆ ਕਿ ਪੂਰੇ ਦੋ ਦਿਨ ਇਥੋਂ ਦੀ ਸਾਰੀ ਸਿੱਖ ਵਸੋਂ ਫਸਾਦਕਾਰੀਆਂ ਦੇ ਹੱਥ ਵਿਚ ਛਡ ਦਿੱਤੀ ਗਈ ਜਦ ਤਕ ਕਿ ਸੀ.ਆਰ.ਪੀ. ਨਹੀਂ ਆ ਗਈ।

ਅਸੀਂ ਜਿਦਾਂ ਹੀ 32 ਬਲਾਕ ਵਿਚ ਵੜੇ ਸਾਨੂੰ ਸੜੀਆਂ ਲਾਸ਼ਾਂ ਦੀ ਬਦਬੋ ਆਣੀ ਸ਼ੁਰੂ ਹੋ ਗਈ ਜਿਹੜੀਆਂ ਕਿ ਘਰਾਂ ਵਿਚ ਸੜ ਰਹੀਆਂ ਸਨ। ਪੂਰੀ ਸੜਕ ਸੜੇ ਸਮਾਨ, ਸਕੂਟਰ ਅਤੇ ਸੜੀਆਂ ਲਾਸ਼ਾਂ ਨਾਲ ਭਰੀ ਪਈ ਸੀ। ਕੁੱਤੇ ਮਨੁੱਖੀ ਮਾਸ ਨੋਚ ਰਹੇ ਸਨ ਚੂਹੇ ਲਾਸ਼ਾਂ ਨੂੰ ਚੁੰਡ ਰਹੇ ਸਨ।

ਅਸੀਂ ਜਦੋਂ ਇਹ ਸੀਨ ਦੇਖ ਰਹੇ ਸਾਂ ਤਾਂ ਸਾਨੂੰ ਯਾਦ ਆਇਆ ਕਿ ਅੱਜ ਦੇ ਪੇਪਰਾਂ ਨੇ ਕੀ ਲਿਖਿਆ ਹੈ। ਨਵੰਬਰ ਦੋ ਦੀ ਹਾਲਤ ਉਤੇ ਟਿੱਪਣੀਆਂ ਕਰਦਿਆਂ ਲੈਫਟੀਨੈਂਟ ਗਵਰਨਰ ਦਾ ਬਿਆਨ ਸੀ ਕਿ ਦਿੱਲੀ ਦੀ ਹਾਲਤ ਕੰਟੋਰਲ ਵਿਚ ਹੈ। ਜੋ ਕੁਛ ਅਸੀਂ ਦੇਖ ਰਹੇ ਸਾਂ ਉਸ ਤੋਂ ਅਸੀਂ ਇਸੇ ਹੀ ਨਤੀਜੇ ਉਤੇ ਪਹੁੰਚੇ ਕਿ ਹਾਲਤ ਵਾਕਈ ਕੰਟਰੋਲ ਵਿਚ ਹੈ ਕੰਟਰੋਲ ਵਿਚ ਉਹਨਾਂ ਲੋਕਾਂ ਦੇ ਜਿਹੜੇ ਕਿ ਪ੍ਰਬੰਧਕੀ ਢਾਂਚੇ ਦੇ ਚੜ੍ਹਾਵੇ ਤੇ ਪਿਛਲੇ 48 ਘੰਟਿਆਂ ਵਿਚ ਆਪਣੀਆਂ ਘਿਨਾਉਣੀਆਂ ਅਤੇ ਕਤਲੋਗਾਰਤ ਦੀਆਂ ਚਾਲ੍ਹਾਂ ਵਿਚ ਸਫਲ ਹੋਏ ਸਨ।

ਤਿਰਲੋਕਪੁਰੀ ਵਾਸੀ ਸਿੱਖਾਂ ਨੂੰ ਅਧਿਕਾਰੀਆਂ ਵਲੋਂ ਨਹੀਂ ਬਲਕਿ ਦੋ ਦਰਜਨ ਵਲੰਟਰੀ ਗਰੁਪਾਂ ਵਲੋਂ ਖਾਣ ਦਾ ਰਾਸ਼ਨ ਪਹੁੰਚਾਇਆ ਗਿਆ, ਅਤੇ ਡਾਕਟਰੀ ਮਦਦ ਦਿਤੀ ਗਈ। ਫਸਾਦਾਂ ਵਿਚ ਫਸੇ ਲੋਕਾਂ ਦੇ ਵਿਚਕਾਰ ਹੀ ਇਕ ਸਿੱਖ ਔਰਤ ਨੇ ਇਕ ਬੱਚੇ ਨੂੰ ਜਨਮ ਦਿਤਾ। ਉਸਨੂੰ ਵੀ ਡਾਕਟਰੀ ਮਦਦ ਨਾ ਦਿਤੀ ਗਈ ਅਤੇ ਨਾ ਹੀ ਜਖਮੀਆਂ ਦੀ ਮਲਮ ਪੱਟੀ ਕੀਤੀ ਗਈ। ਇਹਨਾਂ ਹੀ ਗਰੁਪਾਂ ਨੇ ਹਿੰਦੂ ਘਰਾਂ ਵਿਚ ਲੁਕੇ ਸਿੱਖਾਂ ਨੂੰ ਬਾਹਰ ਕਢਿਆ ਜਿਹੜਾ ਕਿ ਜਿਲ੍ਹਾ ਅਧਿਕਾਰੀਆਂ ਦੇ ਸਾਹਮਣੇ ਕੀਤਾ ਗਿਆ। ਅਧਿਕਾਰੀਆਂ ਨੇ ਇਹਨਾਂ ਸਿੱਖਾਂ ਨੂੰ ਪੂਰੀ ਮਦਦ ਦੇਣ ਦਾ ਵਾਇਦਾ ਕੀਤਾ। ਅਸਲ ਵਿਚ ਇਹ ਅਧਿਕਾਰੀ ਉਪਰੋਕਤ ਗਰੁਪ ਵਲੋਂ ਚਲਾਏ ਜਾ ਰਹੇ ਫਰਸ਼ ਬਾਜ਼ਾਰ ਕੈਂਪ ਨੂੰ ਹੀ ਇਸਤੇਮਾਲ ਕਰ ਰਹੇ ਸਨ।

## ਸਹਾਇਤਾ ਅਤੇ ਪੁਨਰਵਾਸ

31 ਅਕਤੂਬਰ 1984 ਦੀ ਰਾਤ ਨੂੰ ਜਿਸ ਹੱਦ ਤਕ ਭਿਆਨਕ ਫਸਾਦ ਅਤੇ ਸਾੜਫੂਕ ਦੀਆਂ ਵਾਰਦਾਤਾਂ ਹੋਈਆਂ ਉਹਨਾਂ ਦੀ ਰੋਸ਼ਨੀ ਵਿਚ ਦਿਲੀ ਦੇ ਪ੍ਰਬੰਧਕਾਂ ਨੂੰ ਸਹਾਇਤਾ ਕੈਂਪ ਲਾਉਣ ਬਾਰੇ ਸੋਚਣਾ ਚਾਹੀਦਾ ਸੀ। ਨਾ ਹੀ ਸਰਕਾਰ ਨੇ ਅਤੇ ਨਾ ਹੀ ਪ੍ਰਬੰਧਕਾਂ ਨੇ ਇਸ ਵਲ ਕੋਈ ਧਿਆਨ ਦਿੱਤਾ। ਜਿਸ ਨਾਲ ਉਹਨਾਂ ਦੇ ਨਾ ਬਦਲਣ ਵਾਲੇ ਵਿਉਹਾਰ ਬਾਰੇ ਪਤਾ ਲਗਦਾ ਹੈ।

ਜਿੰਮੇਵਾਰ ਸਜਨਾ ਨੇ ਕਤਲ ਹੋਏ ਜ਼ਖਮੀ ਹੋਏ, ਵਿਧਵਾਵਾਂ ਜਾਂ ਲਾਵਾਰਸ ਬੱਚਿਆ ਦੀ ਸਹੀ ਰੂਪ ਵਿਚ ਗਿਣਤੀ ਕਰਨ ਤੋਂ ਵੀ ਇਨਕਾਰ ਕਰ ਦਿੱਤਾ। ਇਥੋਂ ਤਕ ਕਿ ਗੁਰਦੁਆਰਿਆਂ ਵਿਚ ਸ਼ਰਨ ਲੈ ਚੁਕੇ ਬੇਘਰ ਲੋਕਾਂ ਦੀ ਹੋਂਦ ਨੂੰ ਮੰਨਣ ਤੋਂ ਇਨਕਾਰ ਕਰ ਦਿਤਾ ਹੈ ਜਿਹੜੇ ਕਿ ਸਹਾਇਤਾ ਅਤੇ ਭੱਤੇ ਦੇ ਹੱਕਦਾਰ ਹਨ। ਪ੍ਰਬੰਧਕ ਸਿਰਫ 10 ਕੈਂਪਾਂ ਨੂੰ ਹੀ ਮਾਨਤਾ ਦੇ ਰਹੇ ਹਨ ਜਦ ਕੇ ਵਲੰਟੀਅਰ ਸੰਸਥਾਵਾਂ, ਜਿਸ ਤਰ੍ਹਾਂ ਕਿ ਨਾਗਰਿਕ ਏਕਤਾ ਮੰਚ, ਨੇ 16 ਹੋਰ ਕੈਂਪ ਲਗੇ ਹੋਏ ਦੇਖੇ ਹਨ ਅਤੇ ਦਿੱਲੀ ਦੇ ਬਾਹਰਵਾਰ ਵੀ ਹੋਰ ਕੈਂਪ ਹਨ। ਇਹਨਾਂ ਕੈਂਪਾਂ ਦੀ ਸੂਚਨਾ ਅੰਤਕਾ ਨੰਬਰ 5 ਵਿਚ ਦਰਜ ਹੈ। **ਸਰਕਾਰੀ ਅੰਦਾਜੇ ਮੁਤਾਬਕ ਬੇਘਰਾਂ ਦੀ ਗਿਣਤੀ ਹੈ 20,000 ਪਰ ਅਸਲ ਵਿਚ ਇਹ ਗਿਣਤੀ 50,000 ਹੈ।**

ਸਰਕਾਰ ਨੇ ਐਸੇ ਅੰਕੜਿਆਂ ਨੂੰ ਆਪਣੇ ਹਿਸਾਬ ਨਾਲ ਘਟਾਣ ਵਧਾਣ ਦੀ ਕੋਸ਼ਿਸ਼ ਕਰਕੇ ਇਸ ਵਿਸ਼ਾਲ ਸਮੱਸਿਆ ਨੂੰ ਗੰਦਲਾ ਕਰਨ ਦੀ ਕੋਸ਼ਿਸ਼ ਕੀਤੀ ਹੈ। ਉਦਾਹਰਨ ਦੇ ਤੌਰ ਤੇ ਦਿੱਲੀ ਦੇ ਭੂਤਪੂਰਵ ਪੁਲਿਸ ਕਮਿਸ਼ਨਰ ਨੇ 2 ਨਵੰਬਰ

1984 ਨੂੰ ਇਕ ਕਾਨਫਰੰਸ ਵਿਚ ਕਿਹਾ ਕਿ, ਮਰਨ ਵਾਲਿਆਂ ਦੀ ਗਿਣਤੀ 15 ਜਾਂ 20 ਹੈ। ਇਸ ਦੇ ਨਾਲ ਲੈਫਟੀਨੈਂਟ ਗਵਰਨਰ ਗਵਾਈ ਨੇ ਕਿਹਾ ਕਿ "ਹਾਲਤ ਕੰਟਰੋਲ ਵਿਚ ਹੈ" (ਇੰਡੀਅਨ ਐਕਸਪ੍ਰੈਸ ਨਵੰਬਰ 3, 84) ਹੁਣ ਮਰਨ ਵਾਲਿਆਂ ਦੀ ਸ੍ਰਕਾਰੀ ਗਿਣਤੀ 613 ਹੈ ਜਦਕਿ ਇਕ ਚਸ਼ਮਦੀਦ ਗਵਾਹ ਦੇ ਮੁਤਾਬਿਕ ਤਿਰਲੋਕਪੁਰੀ ਵਿਚ ਹੀ ਸੈਂਕੜੇ ਲਾਸ਼ਾਂ ਪਈਆਂ ਹੋਈਆਂ ਸਨ।

ਨਵੰਬਰ 2, 1984 ਤਕ ਸਹਾਇਤਾ ਕਰਨ ਲਈ ਕੋਈ ਵੀ ਕਦਮ ਨਹੀਂ ਪੁੱਟਿਆ ਗਿਆ। ਉਸ ਦਿਨ ਪਹਿਲੀ ਦਫਾ ਪ੍ਰਬੰਧਕਾਂ ਨੇ ਫੌਜ ਦੀ ਸਹਾਇਤਾ ਨਾਲ ਲੋਕਾਂ ਨੂੰ ਘਰਾਂ ਵਿਚੋਂ ਕੱਢ ਕੇ ਸਕੂਲਾਂ ਜਾਂ ਥਾਣਿਆ ਦੇ ਵਿਚ ਪਹੁੰਚਾਇਆ। ਇਸ ਤੋਂ ਬਾਅਦ ਸਹਾਇਤਾ ਦੇ ਕੋਈ ਚਿੰਨ੍ਹ ਨਜ਼ਰ ਨਹੀਂ ਆਏ। ਬੇਸ਼ਕ ਨਵੇਂ ਬਣੇ ਲੈਫਟੀਨੈਂਟ ਗਵਰਨਰ ਮਿਸਟਰ ਵਾਲੀ ਨੇ ਕਈ ਦਫਾ ਐਲਾਨ ਕੀਤਾ ਕਿ ਅਸੀਂ ਸ਼ਰਨਾਰਥੀਆਂ ਨੂੰ ਕੰਬਲ ਅਤੇ ਗੱਦੇ ਉਹਨਾਂ ਦੀ ਸਹੂਲੀਅਤ ਲਈ ਦੇ ਰਹੇ ਹਾਂ।

ਹਜ਼ਾਰਾਂ ਸਿੱਖ ਭੁੱਖੇ ਰਹੇ ਅਤੇ ਉਹਨਾਂ ਨੂੰ ਸਕੂਲਾਂ ਦੇ ਵਰਾਂਡਿਆਂ ਵਿਚ ਟੱਟੀ ਪਿਸ਼ਾਬ ਕਰਨਾ ਪਿਆ। ਜ਼ਖਮੀ ਬਿਨਾ ਮਲਮਪੱਟੀ ਦੇ ਹੀ ਕਮਰਿਆਂ ਵਿਚ ਪਏ ਰਹੇ। ਵਿਧਵਾਵਾਂ ਨੂੰ ਹਮਦਰਦੀ ਦੇ ਲਫਜ਼ ਕਹਿਕੇ ਉਹਨਾਂ ਦੇ ਗਮ ਅਤੇ ਗੁੱਸੇ ਵਿਚ ਸ਼ਰੀਕ ਹੋਣ ਲਈ ਕੋਈ ਨਹੀਂ ਸੀ। ਸਭ ਤੋਂ ਪਹਿਲਾਂ ਸਹਾਇਤਾ ਸਥਾਨਕ ਕੌਮਾਂ ਨੇ ਕੀਤੀ, ਹਿੰਦੂਆਂ ਅਤੇ ਸਿੱਖਾਂ ਦੇ ਗੁਰਦੁਆਰਿਆਂ ਨੇ ਖਾਣਾ ਲੈ ਕੇ ਆਦਾਂ ਅਤੇ ਲੰਗਰ ਦਾ ਇੰਤਜ਼ਾਮ ਕੀਤਾ ਮਿਸਾਲ ਦੇ ਤੌਰ ਤੇ ਫਰਸ਼ ਬਾਜਾਰ ਦੇ ਝਿਲਮਿਲ ਕਲੋਨੀ ਵਿਚਲੇ ਲੋਕਾਂ ਨੇ ਹਿੰਦੂਆਂ ਦੀ ਭੀੜ ਦੀਆਂ ਧਮਕੀਆਂ ਦੇ ਬਾਵਜੂਦ ਆਪਣੇ ਭਾਂਡੇ ਲਿਆਕੇ ਲੰਗਰ ਦਾ ਇੰਤਜ਼ਾਮ ਕੀਤਾ। ਐਸੇ ਹੁੰਗਾਰੇ ਨੇ ਕਈ ਮੰਨੇ ਪ੍ਰਮੰਨੇ ਵਿਅਕਤੀਆਂ ਅਤੇ ਵਲੰਟੀਅਰ ਗਰੁਪਾਂ ਨੂੰ ਵੀ ਸਹਾਇਤਾ ਲਈ ਉਤਸਾਹਤ ਕੀਤਾ।

**ਹਜ਼ਾਰਾਂ ਵਿਦਿਆਰਥੀਆਂ ਔਰਤਾਂ, ਟੀਚਰਾਂ ਡਾਟਕਰਾਂ ਅਤੇ ਮਸ਼ਹੂਰ ਨਾਗਰਿਕਾਂ ਨੇ ਸ਼ਰਨਾਰਥੀ ਕੈਂਪਾਂ ਦਾ ਇੰਤਜ਼ਾਮ ਕੀਤਾ ਅਤੇ ਜਰੂਰਤ ਦਾ ਸਾਮਾਨ ਇਕੱਠਾ ਕੀਤਾ। ਦਿੱਲੀ ਦੇ ਸਰਕਾਰੀ ਪ੍ਰਬੰਧਕ ਕਿਤੇ ਵੀ ਨਜ਼ਰ ਨਹੀਂ ਸਨ ਆ ਰਹੇ।**

ਇਸ ਮਸਲੇ ਨਾਲ ਨਜਿਠਣ ਲਈ ਦਿੱਲੀ ਪ੍ਰਬੰਧ ਨੇ 4 ਨਵੰਬਰ 1984 ਨੂੰ ਰਿਲੀਫ ਕਮਿਸ਼ਨਰ ਬਿਠਾ ਦਿਤਾ। 6 ਨਵੰਬਰ ਨੂੰ ਦਿੱਲੀ ਦੇ ਪ੍ਰਬੰਧਕਾਂ ਨੇ ਪੁਨਰਵਾਸ ਲਈ ਇਕ ਸਕੀਮ ਦਾ ਐਲਾਨ ਕੀਤਾਅਤੇ ਅਲੱਗ ਅਲੱਗ ਮਨਿਸਟਰੀਆਂ ਵਿਚੋਂ

ਸੈਕਟਰੀਆ ਦਾ ਇਕ ਸਾਂਝਾ ਗਰੁਪ ਅਲਗ ਅਲਗ ਕੈਂਪਾਂ ਦਾ ਇੰਨਚਾਰਜ ਬਣਾ ਦਿਤਾ। ਜਿਸ ਰਾਹੀਂ ਕਤਲ ਹੋ ਚੁਕੇ ਸਿੱਖਾਂ ਦੇ ਉਤਰਾ ਅਧਿਕਾਰੀਆਂ ਨੂੰ ਇਕ ਮੌਤ ਪਿਛੋਂ 10,0000 ਰੁਪੈਆਂ ਦੇਣ ਦਾ ਉਪਰਾਲਾ ਕਰਨਾ ਸੀ। ਸਖਤ ਜਖਮੀਆਂ ਲਈ 5000 ਰੁਪੈ ਅਤੇ ਘੱਟ ਜਖਮੀਆਂ ਲਈ 1000 ਰੁਪੈਆ ਦੇਣ ਦਾ ਉਪਰਾਲਾ ਕਰਨਾ ਸੀ। ਇਨਾਂ ਹੀ ਪੈਸਾ ਬਿਲਡਿੰਗਾਂ ਦੇ ਨੁਕਸਾਨ ਦਾ ਰੱਖਿਆ ਗਿਆ। ਨਵੰਬਰ 7, 1984 ਪ੍ਰਾਈਮ ਮਨਿਸਟਰ ਨੇ ਆਪਣੇ ਸ਼ਰਨਾਰਥੀ ਫੰਡ ਵਿਚੋਂ ਸਹਾਇਤਾ ਦੇ ਕੰਮ ਲਈ 40 ਲੱਖ ਰੁਪੈ ਦੇਣ ਦਾ ਐਲਾਨ ਕਰ ਦਿੱਤਾ।

ਹੁਣ ਸੁਆਲ ਇਹ ਪੈਦਾ ਹੁੰਦਾ ਹੈ ਕਿ ਉਹ ਪੈਸਾ ਕਿਥੇ ਗਿਆ ਕਿਉਂਕਿ ਉਹ ਕੈਂਪਾਂ ਵਿਚ ਤਾਂ ਪਹੁੰਚਿਆ ਹੀ ਨਹੀਂ। ਉਪਰੋਕਤ ਸਕੀਮ ਨੂੰ ਸਿਰੇ ਚੜਾਨ ਲਈ ਨਾ ਹੀ ਕੋਈ ਠੋਸ ਸਕੀਮ ਬਣਾਈ ਗਈ ਅਤੇ ਨਾ ਹੀ ਕੋਈ ਏਜੰਸੀ ਖੜੀ ਕੀਤੀ ਗਈ। ਰਾਜ ਨਿਵਾਸ ਦੇ ਸਾਂਝੇ ਕੰਟਰੋਲ ਰੂਮ ਨੂੰ ਤਾਂ ਹਾਲੇ ਸ਼ਰਨਾਰਥੀ ਕੈਂਪਾਂ ਦੀ ਪੂਰੀ ਗਿਣਤੀ ਵੀ ਪਤਾ ਨਹੀਂ ਸੀ ਲੱਗੀ।

ਜਦੋਂ ਸਰਕਾਰ ਨੇ ਕੁਛ ਕਰਨਾ ਵੀ ਚਾਹਿਆ ਸਿੱਖਾਂ ਨੇ ਉਹਨਾਂ ਨੂੰ ਦੁਰਕਾਰ ਦਿਤਾ ਅਤੇ ਇਕ ਕੈਂਪ ਵਾਲਿਆਂ ਨੇ ਤਾਂ ਇਕ ਐਮ.ਪੀ. ਵਲੋਂ ਲਿਆਂਦਾ ਖਾਣਾ ਵੀ ਖਾਣ ਤੋਂ ਇੰਨਕਾਰ ਕਰ ਦਿੱਤਾ ਕਿਉਂਕਿ ਸਿੱਖ ਇਹ ਮਹਿਸੂਸ ਕਰਦੇ ਸਨ ਕਿ ਇਸ ਕਤਲੋ ਗਾਰਤ ਵਿਚ ਇਸ ਐਮ.ਪੀ. ਦਾ ਸਿੱਧਾ ਹੱਥ ਹੈ। ਅਸਲ ਵਿਚ ਐਸੇ ਵਿਅਕਤੀਆਂ ਦਾ ਆਗਮਣ ਸ਼ਰਨਾਰਥੀਆਂ ਦੀ ਸਹਾਇਤਾ ਕਰਨ ਵਿਚ ਰੁਕਾਵਟ ਪੈਦਾ ਕਰ ਦਿੰਦਾ ਸੀ।

ਕੈਂਪਾਂ ਵਿਚ ਬੈਠੇ ਬੱਚੇ ਬੁੱਢੇ ਅਤੇ ਔਰਤਾਂ ਦੀ ਗਿਣਤੀ ਕਰਨ ਦਾ ਕੋਈ ਉਪਰਾਲਾ ਨਹੀਂ ਕੀਤਾ ਗਿਆ। ਇਹਨਾਂ ਵਿਚੋਂ ਕਿਸੇ ਨੂੰ ਵੀ ਸ਼ਨਾਖਤੀ ਕਾਰਡ ਨਹੀਂ ਦਿਤੇ ਗਏ ਜਿਸ ਨਾਲ ਕਿ ਉਹ ਆਪਣਾ ਭੱਤਾ ਹਾਸਲ ਕਰ ਸਕਣ ਅਤੇ ਹੁਣ ਉਹਨਾਂ ਨੂੰ ਕਾਨੂੰਨੀ ਅੜਚਨਾ ਤੇ ਅਫਸਰਸ਼ਾਹੀ ਦਾ ਸਾਹਮਣਾ ਕਰਨਾ ਪਏਗਾ।

ਪ੍ਰੈਸ ਦੀਆਂ ਰਿਪੋਰਟਾਂ ਦੇ ਮੁਤਾਬਕ ਦੋ ਕਰੋੜ ਰੁਪੈ ਤੋਂ ਉਪਰ ਦੀ ਲੁਟ ਦਾ ਮਾਲ ਪੁਲਿਸ ਨੇ ਫੜਿਆ ਪਰ ਲੁਟਣ ਵਾਲੇ ਨਹੀਂ ਫੜੇ ਗਏ। ਜਿਹੜੇ ਫੜੇ ਗਏ ਉਹ ਸਥਾਈ ਲੀਡਰਾਂ ਦੇ ਦਖਲ ਦੇਣ ਕਾਰਨ ਛੱਡ ਦਿੱਤੇ ਗਏ।

ਕੋਈ ਐਸਾ ਤਰੀਕਾ ਨਹੀਂ ਕਢਿਆ ਗਿਆ ਜਿਸ ਨਾਲ ਕਿ ਲੁੱਟਮਾਰ ਦਾ ਮਾਲ ਪੁਲਿਸ ਉਸਦੇ ਅਸਲੀ ਮਾਲਕਾਂ ਤਕ ਪਹੁੰਚਾਣ ਦਾ ਉਪਰਾਲਾ ਕਰ ਸਕੇ।

ਬਹੁਤ ਹੀ ਘਟ ਕੀਮਤਾਂ ਤੇ ਵੀਡੀਓ ਮਸ਼ੀਨਾਂ ਅਤੇ ਟੀ.ਵੀ. ਆਦਿ ਮਾਰਕਿਟ ਵਿਚ ਪਹਿਲਾਂ ਹੀ ਵਿਕਣੀਆਂ ਸ਼ੁਰੂ ਹੋ ਚੁਕੀਆਂ ਹਨ।

ਦਿੱਲੀ ਦੇ ਪ੍ਰਬੰਕਾਂ ਨੇ ਇਕ ਹਫਤੇ ਦੇ ਵਿਚ ਵਿਚ ਹੀ ਸਿਖਾਂ ਨੂੰ ਜਬਰਦਸਤੀ ਉਹਨਾਂ ਦੇ ਬਚੇ ਖੁਚੇ ਘਰਾਂ ਵਿਚ ਭੇਜਣਾ ਸ਼ੁਰੂ ਕਰ ਦਿੱਤਾ ਜਿਥੇ ਸਿਰਫ ਕੋਲਾ ਜਾਂ ਸੁਆਹ ਹੀ ਬਚੀ ਹੋਈ ਸੀ। ਘਰ ਉਜੜ ਗਏ, ਜਾਇਦਾਦ ਲੁੱਟੀ ਗਈ, ਕਤਲੋਗਾਰਤ ਅਤੇ ਲੁਟਮਾਰ ਕਰਨ ਵਾਲੇ ਹਾਲੇ ਵੀ ਸੜਕਾ ਵਿਚ ਖੁਲ੍ਹੇ ਫਿਰ ਰਹੇ ਹਨ। ਇਸ ਮਾਹੌਲ ਵਿਚ ਤਾਜ਼ਾ ਯਾਦਾਂ ਨੂੰ ਲੈ ਕੇ ਸਿੱਖ ਵਾਪਸ ਜਾਣ ਤੋਂ ਘਬਰਾਂਦੇ ਹਨ। ਸਰਕਾਰੀ ਤੌਰ ਤੇ ਕੁਲ 2960 ਲੁਟੇਰੇ ਗਰਿਫਤਾਰ ਕੀਤੇ ਗਏ। ਉਹਨਾਂ ਵਿਚੋਂ ਸੈਂਕੜੇ ਜਾਂ ਤਾਂ ਜ਼ਮਾਨਤਾ ਉਤੇ ਛੱਡ ਦਿਤੇ ਗਏ ਤੇ ਜਾਂ ਸਥਾਈ ਰਾਜਨੀਤਿਕਾਂ ਦੀ ਦਖਲ ਅੰਦਾਜ਼ੀ ਕਾਰਨ ਵੈਸੇ ਹੀ ਛੱਡ ਦਿੱਤੇ ਗਏ।

ਬੜੀ ਬੇਰਹਿਮੀ ਦੇ ਨਾਲ ਸਰਕਾਰ ਅਤੇ ਦਿੱਲੀ ਦੇ ਪ੍ਰਬੰਧਕਾਂ ਨੇ ਸਿੱਖ ਪ੍ਰਵਾਰਾਂ ਨੂੰ 50,50 ਰੁਪਏ ਦੇ ਕੁੱਝ ਕਪੜਿਆਂ ਦੀਆਂ ਗਠਾਂ ਬਣਾ ਕੇ, ਦਿਲੀ ਦੀਆਂ ਬਸਾਂ ਵਿਚ ਉਹਨਾਂ ਨੂੰ ਬਿਠਾ ਕੇ ਵਾਪਸ ਜ਼ਬਰਦਸਤੀ ਘਰਾਂ ਵੱਲ ਧੱਕ ਦਿੱਤਾ। ਉਹਨਾਂ ਦੀ ਹਿਫਾਜਤ ਦਾ ਵੀ ਕੋਈ ਪ੍ਰਬੰਧ ਨਹੀਂ ਕੀਤਾ ਗਿਆ। ਵਿਸ਼ਵਾਸ਼ ਅਤੇ ਬਚਾ ਕਰਨ ਦਾ ਕੋਈ ਮਾਹੌਲ ਨਹੀਂ ਬਣਾਇਆ ਗਿਆ। ਫੌਜ ਹੋਣ ਦੇ ਬਾਵਜੂਦ ਲੁੱਟਮਾਰ ਅਤੇ ਕਤਲ ਕਰਨ ਦੇ ਇਕਾ ਦੁਕਾ ਕਿੱਸੇ ਹਾਲੇ ਵੀ ਸੁਨਣ ਵਿਚ ਆ ਰਹੇ ਹਨ।

ਸਰਕਾਰ ਨੇ ਡਾਕਟਰੀ ਸਹਾਇਤਾ, ਸਫਾਈ ਜਾਂ ਭੱਤਾ ਲੈਣ ਲਈ ਕਲੇਮ ਫਾਰਮ ਵੀ ਨਹੀਂ ਛਪਵਾਏ ਅਤੇ ਆਪਣੇ ਪੂਰੇ ਸਾਧਨਾਂ ਦਾ ਇਸਤੇਮਾਲ ਨਹੀਂ ਕੀਤਾ। ਇਕ ਵਲੰਟਰੀ ਏਜੰਸੀ ਨੇ ਆਪਣੇ ਕੰਟਰੋਲ ਹੇਠ ਕੈਂਪਾਂ ਲਈ ਆਪ ਫਾਰਮ ਤਿਆਰ ਕਰਵਾ ਕੇ ਦਿਤੇ। ਸਰਕਾਰ ਦਾ ਇਹ ਘਿਨੌਣਾ ਤਰੀਕਾ ਉਸੇ ਹੀ ਕੜੀ ਦਾ ਹਿਸਾ ਹੈ। ਜਿਸ ਨਾਲ ਇਸਨੇ ਪਹਿਲਾਂ ਕਤਲੋ ਗਾਰਤ ਕਰਵਾਈ ਸੀ। ਸਰਕਾਰ ਨੇ ਸ਼ਰਨਾਰਥੀ ਅਤੇ ਪੁਨਰਵਾਸ ਕਰਵਾਣ ਦੀ ਲੋੜ ਨੂੰ ਭਲਾ ਕਿਸਤਰਾਂ ਨਹੀਂ ਮਹਿਸੂਸ ਕੀਤਾ? ਇਕ ਪਾਸੇ ਸਰਕਾਰ ਸਹਾਇਤਾ ਕਰਨ ਲਈ ਸਹਾਇਕ ਕਮਿਸ਼ਨਰ ਬਿਠਾ ਰਾਹੀਂ ਸੀ ਤਾਂ ਫਿਰ ਦੂਸਰੇ ਪਾਸੇ ਬਿਨਾਂ ਹਿਫਾਜ਼ਤ ਦੀ ਗਰੰਟੀ ਦੇ ਸਿੱਖਾਂ ਨੂੰ ਜਬਰਦਸਤੀ ਕੈਂਪਾਂ ਵਿਚੋਂ ਕੱਢ ਕੇ ਉਹਨਾਂ ਦੇ ਸੜੇ ਫੂਕੇ ਘਰਾਂ ਵਲ ਧੱਕ ਰਹੀ ਸੀ?

## ਆਖਰੀ ਨਿਚੋੜ

ਇਸ ਕਤਲੋਗਾਰਤ ਦੇ ਦੌਰਾਨ ਸਰਕਾਰ ਦਾ ਜਾਣ ਬੁੱਝ ਕੇ ਬੇਧਿਆਨਾ ਹੋਣ ਨਾਲ ਅਤੇ ਜਾਣਬੁਝ ਕੇ ਸਹਾਇਤਾ ਨਾ ਕਰਨਾ, ਅਤੇ ਘਿਨੋਣੇ ਵਰਤਾਵ ਕਾਰਣ, ਇਹਨਾਂ ਘਟਨਾਵਾਂ ਦਾ ਰਾਜਨੀਤਕ ਅਤੇ ਸਮਾਜਿਕ ਅਸਰ ਬਹੁਤ ਦੂਰ ਤਕ ਮਾਰ ਕਰੇਗਾ।

ਇਹ ਬਹੁਤ ਹੀ ਗੰਭੀਰ ਗਲ ਹੈ ਕਿ ਸਰਕਾਰ ਨੇ ਇਸ ਸਾਰੇ ਭਿਆਨਕ ਅਤੇ ਘਿਨੋਣੇ ਹਾਦਸਿਆ ਬਾਰੇ ਕੋਈ ਛਾਣਬੀਣ ਨਹੀਂ ਕਰਵਾਈ ਜਦ ਕਿ ਇਹ ਸਭ ਕੁਝ ਸੋਚੀ ਸਮਝੀ ਸਕੀਮ ਦੇ ਮੁਤਾਬਕ ਹੀ ਹੋਇਆ ਸੀ।

ਇੰਦਰਾ ਗਾਂਧੀ ਦੀ ਮੌਤ ਅਤੇ ਮੌਤ ਐਲਾਨ ਹੋਣ ਤਕ ਸੱਤ ਘੰਟੇ ਦਾ ਸਮਾਂ ਸੀ। ਇਹ ਬੜੀ ਬੇਸਬਰੀ ਨਾਲ ਜਾਨਣ ਦੀ ਲੋੜ ਹੈ ਕਿ ਇਹਨਾਂ ਸੱਤ ਘੰਟਿਆਂ ਦੇ ਦੌਰਾਨ ਸਰਕਾਰ ਨੇ ਹਿੰਸਾ ਵਿਚ ਘਿਰਣ ਵਾਲਿਆਂ ਦੇ ਬਚਾ ਦਾ ਕੋਈ ਪ੍ਰਬੰਧ ਕਿਉਂ ਨਹੀਂ ਕੀਤਾ?

ਸਰਕਾਰੀ ਪਾਰਟੀ ਦੇ ਰਾਜਨੀਤਕਾਂ ਦੇ ਪਾਏ ਹਿਸੇ ਨੂੰ ਪ੍ਰੈਸ ਨੇ ਕਾਫੀ ਨੰਗਿਆਂ ਕੀਤਾ। ਦਬਾਅ ਵਿਚ ਆ ਕੇ ਸਰਕਾਰ ਨੇ ਕੁਝ ਇਕ ਦੀ ਬਦਲੀ ਆਦਿ ਕਰਕੇ ਚੇਹਰੇ ਬਦਲ ਦਿੱਤੇ। ਇਹ ਜਰੂਰੀ ਹੈ ਕਿ, ਅਸੀਂ ਸਰਕਾਰ ਦੀ ਇਸ ਚਾਲ ਥੱਲੇ ਨਾ ਆਈਏ।

ਇਹ ਫਸਾਦ ਬੜੀ ਤਕੜੀ ਸਕੀਮ ਅਤੇ ਬੇਮਿਸਾਲ ਕਤਲੋ ਗਾਰਤ ਨਾਲ ਕਰਵਾਏ ਗਏ। ਮਨਾਂ ਨੂੰ ਪ੍ਰੇਸ਼ਾਨ ਕਰਨ ਵਾਲੇ ਕਈ ਸੁਆਲ ਉਠਦੇ ਹਨ। ਇਹਨਾਂ ਦਾ ਜਵਾਬ ਜਰੂਰੀ ਹੈ।

1. ਇੰਦਰਾ ਗਾਂਧੀ ਦੇ ਕਤਲ ਅਤੇ ਮੌਤ ਦੇ ਐਲਾਨ ਵਿਚਲੇ ਸੱਤ ਘੰਟਿਆਂ ਦੇ ਫਰਕ ਦੌਰਾਨ ਸਰਕਾਰ ਅਤੇ ਪ੍ਰਬੰਧਕੀ ਢਾਂਚਾ ਕੀ ਕਰ ਰਿਹਾ ਸੀ?
2. ਚੇਤਾਵਨੀ ਅਤੇ ਕਤਲੋਗਾਰਤ ਦੀਆਂ ਸੂਚਨਾਵਾਂ ਦੇ ਬਾਵਜੂਦ ਸਰਕਾਰ ਨੇ ਇਸ ਨੂੰ ਸੰਜੀਦਾ ਨਾ ਸਮਝਕੇ ਫੌਜ ਕਿਉਂ ਨਹੀਂ ਬੁਲਵਾਈ?
3. ਪ੍ਰਾਈਮ ਮਨਿਸਟਰ ਦੇ ਨਜ਼ਦੀਕੀ ਕਾਂਗਰਸ (ਆਈ) ਅਤੇ ਕੁਛ ਵਿਅਕਤੀਗਤ ਲੀਡਰਾਂ ਨੇ ਆਪਣੇ ਆਪ ਨੂੰ ਉਹ ਤਾਕਤ ਕਿਸ ਤਰ੍ਹਾਂ ਦੇ ਲਈ ਜਿਹੜੀ ਕਿ ਮਨਿਸਟਰਾਂ ਅਤੇ ਅਫਸਰਾਂ ਕੋਲ ਹੁੰਦੀ ਹੈ?

4. ਫੌਜ ਨੂੰ ਸਾਫ ਲਫਜਾਂ ਵਿਚ ਕੰਟਰੋਲ ਕਰਨ ਲਈ ਅਤੇ ਕਰਫਿਊ ਲਾਗੂ ਕਰਵਾਣ ਦੀਆਂ ਕਿਸਨੇ ਹਿਦਾਇਤਾਂ ਨਾ ਦਿਤੀਆਂ ਅਤੇ ਇਕ ਸਾਂਝਾ ਕੰਟਰੋਲ ਰੂਮ ਕਿਉਂ ਨਾ ਬਨਵਾਇਆ ਗਿਆ?
5. ਪੁਲਿਸ ਦੇ ਕਤਲੋਗਾਰਤ ਵਿਚ ਹਿਸਾ ਲੈਣ ਦਾ ਅਤੇ ਉਸਦੇ ਹਰਕਤ ਵਿਚ ਨਾ ਆਣ ਦਾ ਜਿੰਮੇਵਾਰ ਕੌਣ ਹੈ?
6. ਸੋਚੀ ਸਮਝੀ ਸਕੀਮ ਰਾਹੀਂ ਅੱਗਾਂ ਕਿਸ ਨੇ ਲਗਵਾਈਆਂ?
7. ਤੀਨ ਮੂਰਤੀ ਭਵਨ ਵਿਚੋਂ ਦੂਰ ਦਰਸ਼ਨ ਰਾਹੀਂ ਦਿਤੇ ਜਾ ਰਹੇ ਪ੍ਰੋਗਰਾਮ ਦੇ ਦੌਰਾਨ ਭੜਕਾਊ ਨਾਹਰੇ (ਖ਼ੂਨ ਦਾ ਬਦਲਾ ਖ਼ੂਨ) ਟੀ.ਵੀ. ਉਤੇ ਦਿਖਾਉਣ ਦੀ ਇਜ਼ਾਜਤ ਕਿਉਂ ਦਿਤੀ ਗਈ?
8. ਆਪਣੇ ਮੈਂਬਰਾਂ ਵਲੋਂ ਪਾਏ ਗਏ ਹਿੱਸੇ ਬਾਰੇ ਕਾਂਗਰਸ (ਆਈ) ਨੇ ਛਾਣਬੀਣ ਕਿਉਂ ਨਹੀਂ ਕਰਵਾਈ?

## ਮੰਗਾ

1. 31 ਅਕਤੂਬਰ ਤੋਂ ਲੈ ਕੇ ਨਵੰਬਰ ਦੇ ਪਹਿਲੇ ਹਫਤੇ ਦੌਰਾਨ ਫਸਾਦਾਂ ਨੂੰ ਕਰਵਾਣ ਵਿਚ ਸਕੀਮ ਬਣਾਉਣ ਵਿਚ ਅਤੇ ਫਿਰ ਸਕੀਮਾਂ ਲਾਗੂ ਕਰਵਾਉਣ ਵਿਚ ਜੋ ਸਰਕਾਰੀ ਹਿੱਸਾ ਅਤੇ ਕਾਂਗਰਸ (ਆਈ) ਨੇ ਪਾਇਆ ਹੈ ਉਸ ਬਾਰੇ ਉਚ ਦਰਜੇ ਦੀ ਪਬਲਿਕ ਇੰਨਕੁਆਰੀ ਕਰਵਾਈ ਜਾਏ ਅਤੇ ਉਸਨੂੰ ਫੋਰੀ ਤੌਰ ਤੇ ਲੋਕਾਂ ਸਾਹਮਣੇ ਲਿਆਂਦਾ ਜਾਏ।
2. ਉਸ ਇੰਨਕੁਆਰੀ ਦਾ ਸਦਕਾ ਇਲਜ਼ਾਮ ਸ਼ੁਦਾ ਗੁਨਾਹਗਾਰਾਂ ਨੂੰ ਕਾਨੂੰਨ ਦੇ ਤਹਿਤ ਅੱਗੇ ਤੋਂ ਉਦਾਹਰਣ ਕਾਇਮ ਕਰਨ ਵਾਲੀਆਂ ਸਖ਼ਤ ਸਜਾਵਾਂ ਦੇਣੀਆਂ ਚਾਹੀਦੀਆਂ ਹਨ।
3. ਸਹਾਇਤਾ ਅਤੇ ਪੁਨਰਵਾਸ ਲਈ ਚੰਗੀ ਸੁਘੜ ਅਤੇ ਸਾਫ ਸੁਥਰੀ ਪਾਲਿਸੀ ਤਿਆਰ ਕਰਕੇ ਉਸਨੂੰ ਲਾਗੂ ਕਰਨ ਲਈ ਅਸਰਦਾਇਕ ਢੰਗ, ਫੌਰੀ ਤੌਰ ਉਤੇ ਅਪਨਾਇਆ ਜਾਏ।

# ਅੰਤਕੇ

## ਅੰਤਕਾ ਨੰਬਰ 1.

## ਘਟਨਾਵਾਂ ਦੀ ਤਰਤੀਬ

**(31 ਅਕਤੂਬਰ 1984)**

**09:40 ਇੰਦਰਾ ਗਾਂਧੀ ਦਾ ਕਤਲ**

10:00 ਸਾਰੇ ਸੀਨੀਅਰ ਅਫਸਰਾਂ ਨੂੰ ਸੂਚਨਾ ਅਤੇ ਹੋ ਸਕਣ ਵਾਲੀਆਂ ਘਟਨਾਵਾਂ ਦੀ ਸੰਭਾਵਨਾ।

10: 30 ਪ੍ਰਾਈਮ ਮਨਿਸਟਰ ਦੇ ਘਰ ਬਚਾਉਣ ਲਈ ਗੱਲਬਾਤ ਅਤੇ ਫੌਜ ਬੁਲਾਉਣ ਦੀ ਸਲਾਹ ਦਿੱਤੀ ਗਈ। ਹੋਰਨਾਂ ਦੇ ਨਾਲ ਨਾਲ ਇਸ ਮੀਟਿੰਗ ਵਿਚ ਦਿੱਲੀ ਦੇ ਪੁਲਿਸ ਕਮਿਸ਼ਨਰ, ਲੈਫਟੀਨੈਂਟ ਗਵਰਨਰ ਅਤੇ ਐਮ.ਐਲ. ਫੋਤੇਦਾਰ ਸ਼ਾਮਲ ਹੋਏ।

11:00 ਆਕਾਸ਼ਬਾਣੀ ਰਾਹੀਂ ਪ੍ਰਾਈਮ ਮਨਿਸਟਰ ਉਤੇ ਕੀਤੇ ਜਾਨੀ ਹਮਲੇ ਦੀ ਸੂਚਨਾ।

12:00 ਆਕਸ਼ਬਾਣੀ ਨੇ ਐਲਾਨ ਕੀਤਾ ਕਿ, ਪ੍ਰਾਈਮ ਮਨਿਸਟਰ ਹਸਪਤਾਲ ਵਿਚ ਹੈ।

13:30 ਆਸਟਰੇਲੀਆ ਦੇ ਰੇਡੀਓ ਨੇ ਇੰਦਰਾ ਗਾਂਧੀ ਦੀ ਮੌਤ ਦੀ ਸੂਚਨਾ ਦੇ ਦਿੱਤੀ।

14:00 ਅਖਬਾਰਾਂ ਦੇ ਦਫਤਰਾਂ ਸਾਹਮਣੇ ਬੋਰਡਾਂ ਉਤੇ ਇੰਦਰਾ ਗਾਂਧੀ ਨੂੰ ਕਤਲ ਕਰਨ ਵਾਲੇ ਦੋ ਸਿੱਖ ਹਨ ਅਤੇ ਇਕ ਸਿਰ ਮੂੰਹ ਮੁੰਨਿਆ ਸਿਖ ਹੈ ਲਿਖ ਦਿੱਤਾ।

16:00 ਆਲ ਇੰਡੀਆ ਮੈਡੀਕਲ ਇੰਸਟੀਚਿਊਟ (AIIMS) ਦੇ ਸਾਹਮਣੇ ਫਸਾਦ ਸ਼ੁਰੂ। ਤਾਇਨਾਤ ਹਥਿਆਰਬੰਦ ਪੁਲਿਸ ਦੇ ਸਾਹਮਣੇ ਸਿੱਖਾਂ ਦੀ ਮਾਰ ਕੁਟਾਈ ਸ਼ੁਰੂ ਅਤੇ ਉਹਨਾਂ ਦੀਆਂ ਪੱਗਾਂ ਨੂੰ ਸਾੜਿਆ ਗਿਆ।

18:00 ਆਕਾਸ਼ਵਾਣੀ ਵਲੋਂ ਇੰਦਰਾ ਗਾਂਧੀ ਦੀ ਮੌਤ ਦੇ ਐਲਾਨ ਦੇ ਨਾਲ ਨਾਲ ਰਾਜੀਵ ਗਾਂਧੀ ਨੂੰ ਪ੍ਰਾਈਮ ਮਨਿਸਟਰ ਦੀ ਸਹੁੰ ਚੁਕਾਏ ਜਾਣ ਦਾ ਐਲਾਨ ਅਤੇ ਤਿੰਨ ਕੇਂਦਰੀ ਮੰਤਰੀਆਂ ਦੇ ਨਾਵਾਂ ਦਾ ਐਲਾਨ।

22:00 ਦਿੱਲੀ ਦੇ ਕਈ ਹਿੱਸਿਆਂ ਵਿਚ ਫਸਾਦ ਅਤੇ ਅੱਗਾਂ ਲੱਗਣੀਆਂ ਸ਼ੁਰੂ।

23:00 ਇਕ ਸੀਨੀਅਰ ਅਫਸਰ ਨੇ ਦਿੱਲੀ ਦੀ ਹਾਲਤ ਬਾਰੇ ਹੋਮ ਮਨਿਸਟਰ ਨੂੰ ਫੋਨ ਕੀਤਾ। ਕਹਿੰਦੇ ਹਨ ਕਿ ਹੋਮ ਮਨਿਸਟਰ ਨੇ ਕਿਹਾ ਕਿ ਹਾਲਤ ਕੰਟਰੋਲ ਵਿਚ ਹਨ। ਕਾਫੀ ਰਾਤ ਗੁਜ਼ਰ ਜਾਣ ਉਤੇ ਪ੍ਰਾਈਮ ਮਨਿਸਟਰ ਦੇ ਸਕੱਤਰ ਅਤੇ ਹੋਮ ਮਨਿਸਟਰੀ ਵਲੋਂ ਕਾਨੂੰਨ ਦੀ ਹਾਲਤ ਪ੍ਰਖਣ ਲਈ ਉਚ ਪੱਧਰੀ ਮੀਟਿੰਗ। ਦੂਸਰੇ ਦਿਨ ਤਕਰੀਬਨ 14:00 ਵਜੇ ਫੌਜ ਨੂੰ ਤਿਆਰ ਰਹਿਣ ਲਈ ਕਿਹਾ ਗਿਆ।

**ਨਵੰਬਰ 1, 1984**

ਸਾਰਾ ਦਿਨ ਅਤੇ ਸਾਰੀ ਰਾਤ ਲੁੱਟ ਮਾਰ, ਕਤਲੋਗਾਰਤ, ਸਾੜ ਫੂਕ ਅਤੇ ਫਸਾਦ ਸਾਰੀ ਦਿੱਲੀ ਵਿਚ ਚਲਦੇ ਰਹੇ। ਅਫਸੋਸ ਕਰਨ ਵਾਲੇ ਸਾਰਾ ਦਿਨ ਤੀਨ ਮੂਰਤੀ ਜਾਂਦੇ ਰਹੇ।

ਸੁਭਾ – ਦਿੱਲੀ ਦੇ ਮਸ਼ਹੂਰ ਨਾਗਰਿਕ, ਜਿਹਨਾਂ ਦੀ ਪਿਠ ਭੂਮੀ ਫੌਜੀ ਸੀ ਅਤੇ ਕੁਝ ਇਕ ਮੈਂਬਰ ਪਾਰਲੀਮੈਂਟ ਨੇ ਦਿੱਲੀ ਵਿਚ ਫੌਜ ਬੁਲਾਉਣ ਦੀ ਜਰੂਰਤ ਮਹਿਸੂਸ ਕਰਦੇ ਹੋਏ, ਮਿਸਟਰ ਸਿਵ ਸੰਕਰ, ਮਿਸਟਰ ਨਰਸਿਮਹਾ ਰਾਓ, ਲੈਫਟੀਨੈਂਟ ਗਵਰਨਰ ਅਤੇ ਰਾਸ਼ਟਰਪਤੀ ਨਾਲ ਸੰਪਰਕ ਪੈਦਾ ਕੀਤਾ।

ਹੋਮ ਮਨਿਸਟਰ ਨੇ ਸੂਚਨਾ ਦਿੱਤੀ ਕਿ, ਫੌਜ ਬੁਲਾਉਣ ਲਈ ਸਾਫ ਅਤੇ ਸਿੱਧੀਆਂ ਹਦਾਇਤਾਂ ਚਾਹੀਦੀਆਂ ਹਨ ਅਤੇ ਉਹਨਾਂ ਲਈ ਇਕ ਸਾਂਝਾ ਕੰਟਰੋਲ ਰੂਮ ਵੀ ਚਾਹੀਦਾ ਹੈ। ਤਿਰਲੋਕਪੁਰੀ ਆਦਿ ਵਿਚ ਕਤਲੋਗਾਰਤ ਸ਼ੁਰੂ ਹੋ ਗਈ।

14:00 ਫੌਜ ਬੁਲਾਈ ਗਈ।

14:00 ਸ਼ਿਵ ਸ਼ੰਕਰ ਨੇ ਮਿਸਟਰ ਗਵਾਈ ਨਾਲ ਸੰਪਰਕ ਪੈਦਾ ਕੀਤਾ। ਮਿਸਟਰ ਗਵਾਈ ਨੇ ਕਿਹਾ ਕਿ ਕਰਫਿਊ ਲਾਉਣ ਬਾਰੇ ਸੋਚਿਆ ਜਾ ਰਿਹਾ ਹੈ।

16:00 ਚਰਨ ਸਿੰਘ ਰਾਸ਼ਟਰਪਤੀ ਨੂੰ ਮਿਲਿਆ ਅਤੇ ਹਾਲਤ ਬਾਰੇ ਦੱਸਦੇ ਹੋਏ ਫੌਜ ਦੇ ਸਹਾਰੇ ਲਈ ਕਿਹਾ।

18:00 ਅਨਿਸਚਤ ਸਮੇਂ ਲਈ ਕਰਫੀਊ ਲਾਗੂ ਕਰ ਦਿੱਤਾ ਗਿਆ।

18:30 ਇਕ ਮੈਂਬਰ ਪਾਰਲੀਮੈਂਟ ਨੇ ਹੋਮ ਮਨਿਸਟਰ ਨੂੰ ਦਿੱਲੀ ਦੀ ਹਾਲਤ ਬਾਰੇ ਦੱਸਿਆ ਅਤੇ ਕਿਹਾ ਕਿ ਫੌਜ ਕਿਤੇ ਨਜ਼ਰ ਨਹੀਂ ਆ ਰਹੀ।

20:00 ਪ੍ਰਾਈਮ ਮਨਿਸਟਰ ਨੇ ਵਿਰੋਧੀ ਧਿਰਾਂ ਦੇ ਲੀਡਰਾਂ ਨੂੰ ਕਿਹਾ ਕਿ ਦਿੱਲੀ ਵਿਚ ਫੌਜ ਕਾਫੀ ਨਹੀਂ ਹੈ।

ਰਾਤ : ਸਿੱਖਾਂ ਦਾ ਭਾਰੀ ਤਾਦਾਦ ਵਿਚ ਕਤਲ। ਫੌਜ ਵਲੋਂ ਇਕ ਵੀ ਗੋਲੀ ਨਾ ਚਲਾਈ ਗਈ ਅਤੇ ਨਾ ਹੀ ਗਸਤ ਕੀਤੀ ਗਈ। ਦਿੱਲੀ ਦੇ ਪਾਣੀ ਵਿਚ ਜ਼ਹਿਰ ਮਿਲਾਵਟ ਬਾਰੇ ਅਫਵਾਹ ਅਤੇ ਇਸ ਅਫਵਾਹ ਦੀ ਦਿੱਲੀ ਦੇ ਕਈ ਪੁਲਿਸ ਥਾਣਿਆ ਨੇ ਮਦਦ ਕੀਤੀ।

**ਨਵੰਬਰ 2, 1984**

ਪ੍ਰਾਈਮ ਮਨਿਸਟਰ (ਇੰਦਰਾ ਗਾਂਧੀ) ਦੀ ਲਾਸ਼ ਸਰਕਾਰੀ ਅਫਸੋਸ ਲਈ ਰੱਖੀ ਗਈ। ਸਾਰਾ ਦਿਨ ਕਰਫੀਊ ਅਤੇ ਦੇਖਦੇ ਗੋਲੀ ਮਾਰਨ ਦਾ ਹੁਕਮ। ਦਿੱਲੀ ਨੂੰ ਆਉਣ ਵਾਲੀਆਂ ਸਾਰੀਆਂ ਰੇਲ ਗੱਡੀਆਂ ਮੁਅਤਲ। ਅਫਸੋਸ ਕਰਨ ਵਾਲੇ ਸਾਰਾ ਦਿਨ ਤੀਨ ਮੂਰਤੀ ਜਾਂਦੇ ਰਹੇ।

08:00 ਇਕ ਐਮ.ਪੀ. ਨੇ ਰੇਲਾਂ ਦੀ ਹਿਫਾਜ਼ਤ ਲਈ ਸ਼ਿਵ ਕੁਮਾਰ ਨੂੰ ਕਿਹਾ। ਨੋਟ: ਰੇਲਾਂ ਲਈ ਕੋਈ ਫੌਜੀ ਹਿਫਾਜ਼ਤ ਨਾ ਮਿਲੀ ਅਤੇ ਟਾਈਮਜ਼ ਆਫ ਇੰਡੀਆ ਨਵੰਬਰ 3, 1984 ਦੇ ਮੁਤਾਬਿਕ ਹੁਣ ਤੱਕ 43 ਸਿੱਖ ਕਤਲ ਕਰ ਦਿੱਤੇ ਗਏ।

13:30 ਦਿੱਲੀ ਦੀ ਹਾਲਤ ਬਾਰੇ ਇਕ ਐਮ.ਪੀ. ਨੇ ਮਿਸਟਰ ਸ਼ਿਵ ਕੁਮਾਰ ਨੂੰ ਦੱਸਿਆ। ਸ਼ਿਵ ਕੁਮਾਰ ਨੇ ਹੋਮ ਮਨਿਸਟਰ, ਲੈਫਟੀਨੈਂਟ ਗਵਰਨਰ, ਕ੍ਰਿਸ਼ਨਾ ਸਵਾਮੀ, ਰਾਓ ਸਾਹਿਬ ਅਤੇ ਮਿਸਟਰ ਵਾਲੀ ਨੂੰ ਲੱਭਣ ਦੀ ਕੋਸ਼ਿਸ਼ ਕੀਤੀ ਪਰ ਨਾਕਾਮਯਾਬ ਰਹੇ।

ਬਾਦ ਦੁਪਹਿਰ– ਸੁਲਤਾਨਪੁਰੀ ਅਤੇ ਮੰਗੋਲਪੁਰੀ ਵਿਚ ਕਤਲ ਹੁੰਦੇ ਰਹੇ। ਕੁਝ ਸ਼ਾਂਤੀ ਮਾਰਚ ਨਿਕਲੇ। ਹਥਿਆਰਬੰਦ ਪੁਲਿਸ ਦੇ ਸਾਹਮਣੇ ਹਿੰਦੂਆਂ ਦੇ ਗਰੋਹ ਸਲਾਖਾਂ ਅਤੇ ਤਿਰਸ਼ੂਲ ਲੈ ਕੇ ਘੁੰਮਦੇ ਰਹੇ।

ਸ਼ਾਮ – ਪ੍ਰਧਾਨ ਮੰਤਰੀ ਵਲੋਂ ਸ਼ਾਂਤੀ ਲਈ ਅਪੀਲ ਅਤੇ ਕਿਹਾ ਗਿਆ ਕਿ, ਉਹ ਫਸਾਦ ਨਹੀਂ ਕਰਨ ਦਏਗਾ।

ਰਾਤ : ਸ਼ਹਿਰ ਦੇ ਕੁਝ ਹਿੱਸਿਆਂ ਵਿਚ ਕਤਲ ਅਤੇ ਫਸਾਦ ਚਾਲੂ ਰਹੇ। ਕੁਝ ਸਿੱਖ ਥਾਣਿਆਂ ਵਿਚ ਆ ਗਏ। ਫੌਜ ਨੇ ਨਾ ਹੀ ਗਸ਼ਤ ਕੀਤੀ ਤੇ ਨਾ ਹੀ ਇਕ ਵੀ ਗੋਲੀ ਚਲਾਈ।

**ਨਵੰਬਰ 3, 1984**

09:00 ਤੋਂ 20:00 ਤੱਕ ਕਰਫੀਊ ਵਿਚ ਢਿੱਲ ਕਰ ਦਿੱਤੀ ਗਈ। ਸ਼ਹਿਰ ਦੇ ਆਲੇ ਦੁਆਲੇ ਫਸਾਦ ਹੁੰਦੇ ਰਹੇ।

ਸੁਭਾ : ਬਹੁਤ ਸਾਰੇ ਨਾਗਰਿਕਾਂ ਨੇ ਕਾਂਗਰਸ (ਆਈ) ਅਤੇ ਵਿਰੋਧੀ ਧਿਰਾਂ ਦੇ ਐਮ.ਪੀਜ਼. ਨੂੰ ਚੱਲ ਰਹੇ ਕਤਲ ਅਤੇ ਲੁੱਟਮਾਰ ਬਾਰੇ ਦੱਸਿਆ।

12:30 ਤੀਨਮੂਰਤੀ ਤੋਂ ਸਸਕਾਰ ਕਰਨ ਲਈ ਜਲੂਸ ਨਿਕਲ ਤੁਰਿਆ।

ਬਾਅਦ ਦੁਪਹਿਰ : ਡਰ ਨਾਲ ਸਹਿਮੇ ਹੋਏ ਸਿੱਖ ਗੁਰਦੁਆਰਿਆਂ ਅਤੇ ਥਾਣਿਆਂ ਵਿਚ ਜਾ ਵੜੇ।

16:00 ਸ਼ਾਂਤੀ ਵਨ ਵਿਚ ਇੰਦਰਾ ਦੀ ਚਿਤਾ ਨੂੰ ਅੱਗ ਲਾਈ ਗਈ।

23:30 ਲੈਫਟੀਨੈਂਟ ਗਵਰਨਰ ਪੀ.ਜੀ. ਗਵਾਈ ਛੁੱਟੀ ਉਤੇ ਅਤੇ ਮਿਸਟਰ ਐਮ.ਐਮ.ਕੇ . ਵਾਲੀ ਉਹਨਾਂ ਦੀ ਜਗ੍ਹਾਂ ਤੇ ਨਿਯੁਕਤ।

**ਨਵੰਬਰ 4, 1984**

ਸ਼ਹਿਰ ਵਿਚ ਕਰਫਿਊ ਲੱਗਾ ਰਿਹਾ। ਪੱਛਮੀ ਪਟੇਲ ਨਗਰ ਵਿਚ ਸੁਪਰ ਬਾਜ਼ਾਰ ਲੁੱਟਿਆ ਗਿਆ। ਸ਼ਾਹਦਰਾ, ਬਦਰਪੁਰਾ ਅਤੇ ਅਨੰਦ ਪ੍ਰਬਤ ਵਿਚ ਛੁਰੇ ਬਾਜੀ ਦੀਆਂ ਘਟਨਾਵਾਂ।

ਕੇਂਦਰੀ ਵਜਾਰਤ ਵਧਾਈ ਗਈ। ਤਕਰੀਬਨ 50,000 ਸਿੱਖ ਸ਼ਰਨਾਰਥੀ ਕੈਂਪਾਂ ਵਿਚ। ਕਈ ਵਲੰਟਰੀ ਗਰੁਪਾਂ ਵਲੋਂ ਸਹਾਇਤਾ ਆਰੰਭ।

**ਨਵੰਬਰ 5, 1984**

5:00 ਤੋਂ 21:00 ਤਕ ਕਰਫਿਊ ਵਿਚ ਢਿਲ। ਚੂਨਾ ਮੰਡੀ ਵਿਚ ਇਕ ਦੂਜੇ ਉਤੇ ਗੋਲੀਆਂ ਮਾਰੀਆਂ ਗਈਆਂ। ਨੱਥੂ ਚੌਕ ਵਿਚ ਦੋ ਸਿੱਖ ਜੀਂਦੇ ਸਾੜ ਦਿੱਤੇ ਗਏ। ਬਹੁਤ ਸਾਰੇ ਕੈਂਪਾਂ ਵਿਚ ਹਾਲਤਾਂ ਉਤੇ ਕੰਟਰੋਲ ਨਹੀਂ।

**ਨਵੰਬਰ 6, 1984**

05:00 ਤੋਂ 21:00 ਤਕ ਕਰਫਿਊ ਵਿਚ ਢਿਲ। ਸਾਰੇ ਸਕੱਤਰ ਕੈਂਪਾਂ ਲਈ ਤਾਇਨਾਤ। ਕੈਂਪਾਂ ਦਾ ਪ੍ਰਬੰਧ ਫੌਜ ਕੋਲੋਂ ਲੈ ਕੇ ਸ਼ਹਿਰੀ ਪ੍ਰਬੰਧਕਾਂ ਨੂੰ ਦੇ ਦਿੱਤਾ ਗਿਆ। ਸਹਾਇਤਾ ਦੀ ਸਕੀਮ ਦਾ ਐਲਾਨ। ਪਰ ਸਰਕਾਰ ਵਲੋਂ ਨਵੰਬਰ 11 ਤਕ ਕੋਈ ਫਾਰਮ ਨਾ ਛਪਵਾਇਆ ਗਿਆ। ਬਾਦ ਵਿਚ ਵਲੰਟਰੀ ਗੁਰਪਾਂ ਵਲੋਂ ਫਾਰਮ ਛਪਵਾਏ ਗਏ।

## ਅੰਤਕਾ ਨੰਬਰ 2

**ਚਸ਼ਮਦੀਨ ਗਵਾਹਾਂ ਵਲੋਂ ਘਟਨਾਵਾਂ ਦਾ ਵੇਰਵਾ**

**ਪੱਤਰਕਾਰ ਦੇਵ ਦੱਤ:**

31 ਅਕਤੂਬਰ 1984 ਨੂੰ ਆਲ ਇੰਡੀਆ ਮੈਡੀਕਲ ਇੰਸਟੀਚਿਊਟ ਦੇ

ਸਾਹਮਣੇ 3000 ਤੋਂ ਲੈ ਕੇ ਚਾਰ ਹਜ਼ਾਰ ਤਕ ਭੀੜ ਇਕੱਠੀ ਹੋ ਚੁਕੀ ਸੀ। ਬਹੁਤੇ ਨਾਹਰੇ ਇੰਦਰਾ ਗਾਂਧੀ ਦੀ ਸਿਫਤ ਵਿਚ ਲੱਗ ਰਹੇ ਸਨ ਅਤੇ ਕੁਛ ਇਕ ਨਾਹਰੇ ਬਦਲਾ ਲਊ ਭਾਵਨਾ ਨਾਲ। ਪਰ ਭੀੜ ਵਿਚ ਕੋਈ ਖਿਚਾਵ ਜਾਂ ਤਨਾਵ ਨਹੀਂ ਸੀ। ਭੀੜ ਵਿਚ ਕੁਛ ਸਿੱਖ ਵੀ ਨਜ਼ਰ ਆ ਰਹੇ ਸਨ। ਉਹਨਾਂ ਸਿੱਖਾਂ ਦੇ ਚੇਹਰਿਆਂ ਉਪਰ ਕੋਈ ਡਰ ਦੀ ਭਾਵਨਾ ਨਜ਼ਰ ਨਹੀਂ ਸੀ ਆ ਰਹੀ ਬੇਸ਼ਕ ਹਰ ਇਕ ਨੂੰ ਪਤਾ ਸੀ ਕਿ ਪ੍ਰਧਾਨ ਮੰਤਰੀ ਦਾ ਕਤਲ ਕਰਨ ਵਾਲੇ ਸਿੱਖ ਸਨ। ਅਸੀ਼ ਕੁਛ ਇਕ ਸਿੱਖਾਂ ਨਾਲ ਉਹਨਾਂ ਦੀਆਂ ਦਿਲੀ ਭਾਵਨਾਵਾਂ ਜਾਨਣ ਲਈ ਗਲਬਾਤ ਵੀ ਕੀਤੀ। ਉਹਨਾਂ ਸਿਖਾਂ ਨੂੰ ਹਿੰਦੂਆਂ ਦੇ ਭਰਾਤ੍ਰੀ ਭਾਵ ਬਾਰੇ ਪੂਰਾ ਹੌਸਲਾ ਸੀ। ਇਸ ਤਰ੍ਹਾਂ ਲਗਦਾ ਸੀ ਕਿ ਉਹਨਾਂ ਨੂੰ ਹਿੰਦੂਆਂ ਬਾਰੇ ਕੋਈ ਸ਼ਕ ਦੀ ਗੁੰਜਾਇਸ਼ ਨਹੀਂ ਹੈ। ਉਹ ਕਿਸੇ ਘਬਰਾਹਟ ਦਾ ਪ੍ਰਗਟਾ ਨਹੀਂ ਕਰ ਰਹੇ ਸਨ। ਗੈਰ ਸਿੱਖਾਂ ਨੂੰ ਸਿੱਖਾਂ ਦੀ ਭੀੜ ਵਿਚ ਹੋਂਦ ਦਾ ਜਿਸ ਤਰ੍ਹਾਂ ਕਿ ਅਹਿਸਾਸ ਹੀ ਨਹੀਂ ਸੀ।

ਇਹ ਭੀੜ ਪ੍ਰਧਾਨ ਮੰਤਰੀ ਦੀ ਲਾਸ਼ ਬਾਹਰ ਕਢੇ ਜਾਣ ਦੀ ਉਡੀਕ ਵਿਚ ਸੀ ਅਤੇ ਸਫਦਰ ਜੰਗ ਹਸਪਤਾਲ ਦੇ ਨਾਲ ਦੀਆਂ ਗਲ੍ਹੀਆਂ ਸੜਕਾਂ ਵਿਚ ਯਾਤਾਯਾਤ ਆਮ ਵਾਂਗ ਚੱਲ ਰਿਹਾ ਸੀ।

ਮੈਂ ਆਲ ਇੰਡੀਆ ਮੈਡੀਕਲ ਇੰਸਟੀਚਿਊਟ ਦੇ ਨਾਲ ਲਗਦੇ ਚੌਰਸਤੇ ਵਿਚ ਖੜਾ ਸਾਂ ਕਿ ਮੈਂ ਦੇਖਿਆ ਕਿ 30-40 ਹਿੰਦੂ ਨੌਜਵਾਨ ਭੀੜ ਵਿਚੋਂ ਇਕ ਦਮ ਨਿਕਲ ਕੇ ਬਾਹਰ ਆਏ ਅਤੇ ਤਿੰਨ ਤਿੰਨ ਚਾਰ ਚਾਰ ਦੀ ਫਾਇਲ ਬਣਾ ਕੇ ਇਸ ਚੌਰਸਤੇ ਵੱਲ ਦੌੜ ਕੇ ਆ ਗਏ। ਫਿਰ ਇਹ ਗਰੁੱਪ ਆਈ.ਐਨ.ਏ. ਮਾਰਕਿਟ ਵੱਲ ਵਧਿਆ। ਉਹਨਾਂ ਨੇ ਇਕ ਸਕੂਟਰ ਘੇਰ ਕੇ ਉਸ ਨੂੰ ਅੱਗ ਲਾ ਦਿੱਤੀ। ਇਸ ਮਾਰਕਿਟ ਦੇ ਨਾਲ ਲਗਦੇ ਪੈਟ੍ਰੋਲ ਪੰਪ ਲਾਗੇ ਟਰੈਫਿਕ ਰੁਕਿਆ ਹੋਇਆ ਸੀ। ਇਹ ਗਰੁਪ ਫਿਰ ਪਿਛੇ ਮੁੜਿਆ। ਸਫਦਰਜੰਗ ਹਸਪਤਾਲ ਦੇ ਕੋਲ ਦੀ ਰਿੰਗ ਰੋਡ ਤੋਂ ਹੁੰਦਾ ਹੋਇਆ ਸਰੋਜਨੀ ਨਗਰ ਵਲ ਵਧਿਆ। ਉਹਨਾਂ ਨੇ ਬੱਸਾਂ ਰੋਕ ਕੇ ਸਿੱਖ ਥੱਲੇ ਲਾਹੁਣੇ ਸ਼ੁਰੂ ਕਰ ਦਿੱਤੇ ਅਤੇ ਉਹਨਾਂ ਦੀਆਂ ਪਗਾਂ ਲਾਹ ਦਿੱਤੀਆਂ। ਮੈਂ ਰਿੰਗ ਰੋਡ ਉਤੇ ਪੰਜ ਪੱਗਾਂ ਇਕ ਲਾਈਨ ਵਿਚ ਸੜਦੀਆਂ ਦੇਖੀਆਂ।

ਉਸ ਵਕਤ ਪੁਲਿਸ ਇਸ ਇਲਾਕੇ ਵਿਚ ਨਹੀਂ ਸੀ। ਇਸ ਗਰੁੱਪ ਨੂੰ ਪੂਰੀ ਆਜ਼ਾਦੀ ਸੀ। ਤਕਰੀਬਨ 20 ਕੁ ਮਿੰਟ ਬਾਦ ਖਾਕੀ ਵਰਦੀ ਵਿਚ ਕੁਛ ਇਕ ਬੰਦੇ ਆਏ ਅਤੇ ਉਹਨਾਂ ਨੇ ਇਹਨਾਂ ਸ਼ਰਾਰਤ ਕਰਨ ਵਾਲਿਆਂ ਨੂੰ ਉਥੋਂ ਨਠਾਣਾ ਸ਼ੁਰੂ ਕਰ

ਦਿੱਤਾ। 31 ਅਕਤੂਬਰ ਨੂੰ ਹਸਪਤਾਲ ਸਾਹਮਣੇ ਇਕੋ ਦਮ ਫਸਾਦਾਂ ਦੇ ਭੜਕ ਜਾਣ ਦੀ ਕੋਈ ਸਮਝ ਨਹੀਂ ਆਈ। ਹੋ ਸਕਦਾ ਹੈ ਕਿ ਭੀੜ ਦੀ ਖਾਮੋਸ਼ੀ ਨੇ ਇਕ ਦਮ ਐਸੇ ਲੋਕਾਂ ਦੇ ਜਜਬਾਤਾਂ ਨੂੰ ਭੜਕਾ ਦਿਤਾ ਜੋ ਇੰਦਰਾ ਦੇ ਕਤਲ ਦਾ ਬਹੁਤ ਦੁਖ ਮਹਿਸੂਸ ਕਰ ਰਹੇ ਸਨ। **ਪਰ ਇਕ ਸਵਾਲ ਪੈਦਾ ਹੁੰਦਾ ਹੈ ਕਿ ਉਹ ਕਿਹੜੇ ਲੋਕ ਸਨ ਜਿਹੜੇ ਇਕ ਦਮ ਭੀੜ ਵਿਚੋਂ ਨਿਕਲੇ ਅਤੇ ਹੁਲੜਬਾਜ਼ੀ ਸ਼ੁਰੂ ਕਰ ਦਿੱਤੀ ?**

**ਜਵਾਹਰ ਲਾਲ ਨਹਿਰੂ ਯੂਨੀਵਰਸਿਟੀ ਦੇ ਪ੍ਰੋਫੈਸਰ ਦਿਪਾਂਕਰ ਗੁਪਤਾ:**

ਇਕ ਨਵੰਬਰ ਸੁਭਾ 11 ਵਜੇ ਮੈਂ ਪ੍ਰਿਯਾ ਸਿਨੇਮਾ ਦੇ ਲਾਗੇ ਬਸੰਤ ਬਹਾਰ ਗੁਰਦੁਆਰੇ ਦੇ ਪਾਸੋਂ ਲੰਘ ਰਿਹਾ ਸਾਂ ਕਿ ਮੈਂ ਤਕਰੀਬਨ 60 ਕੁ ਨੋਜਵਾਨਾਂ ਨੂੰ ਗੁਰਦੁਆਰੇ ਉਤੇ ਹਮਲਾ ਕਰਦਿਆਂ ਦੇਖਿਆ। ਉਥੇ ਮੋਢਿਆਂ ਉਤੇ ਬੰਦੂਕਾਂ ਲਮਕਾਈ ਚਾਰ ਪੁਲਿਸੀਏ ਵੀ ਸਨ ਜਿਹੜਾਂ ਨੇ ਮੂੰਹ ਫੇਰ ਕੇ ਸਿਨਮੇ ਵਲ ਕੂਚ ਕਰ ਦਿੱਤਾ।

ਉਸੇ ਦਿਨ ਸਵੇਰੇ 9 ਵੱਜਕੇ 20 ਮਿੰਟ ਉਤੇ ਮੈਂ ਯੂਨੀਵਰਸਿਟੀ ਦੇ ਗੇਟ ਉਤੇ ਖੜਾ ਸੀ ਜਿਥੇ ਮੈਂ ਦੇਖਿਆ ਕਿ ਕਈ ਨੋਜਵਾਨ ਜ਼ੋਰ ਸ਼ੋਰ ਨਾਲ ਅਫਵਾਹ ਫੈਲਾ ਰਹੇ ਸਨ ਕਿ ਕੁਛ ਇਕ ਸਿੱਖਾਂ ਨੇ ਸਟੇਨ ਗੰਨਾਂ ਲੈ ਕੇ ਹਿੰਦੂਆਂ ਉਤੇ ਹਮਲਾ ਕਰ ਦਿੱਤਾ ਹੈ। ਅਤੇ ਕੁਛ ਹਿੰਦੂ ਮਾਰ ਵੀ ਦਿੱਤੇ ਹਨ। ਯੂਨੀਵਰਸਿਟੀ ਦੇ ਇਕ ਪੁਰਾਣੇ ਵਿਦਿਆਰਥੀ ਭਰਤ ਸਿੰਘ ਨੇ ਕਿਹਾ ਕਿ ਉਸਨੇ ਸਿੱਖਾਂ ਨੂੰ ਹਿੰਦੂ ਮਾਰਦੇ ਹੋਏ ਦੇ ਖਿਆ ਹੈ ਅਤੇ ਪੁਰਾਣੀ ਅਤੇ ਨਵੀਂ ਯੂਨੀਵਰਸਿਟੀ ਦੇ ਵਿਚਕਾਰਲੇ ਅਹਾਤੇ ਵਿਚ ਤਿੰਨ ਲਾਸ਼ਾਂ ਵੀ ਪਈਆਂ ਹਨ। ਜਦੋਂ ਕੁਛ ਇਕ ਅਧਿਆਪਕਾਂ ਤੇ ਵਿਦਿਆਰਥੀਆਂ ਨੇ ਉਸਨੂ ਨਾਲ ਜਾ ਕੇ ਲਾਸ਼ਾ ਦਿਖਾਣ ਲਈ ਕਿਹਾ ਤਾਂ ਉਹ ਗਾਇਬ ਹੋ ਗਿਆ।

ਇਕ ਨਵੰਬਰ ਸਵੇਰੇ 9 ਵੱਜਕੇ 20 ਮਿੰਟ ਤੋਂ ਲੈ ਕੇ ਸਾਢੇ ਦਸ ਵਜੇ ਤਕ ਹਰਿਆਣਾ ਪ੍ਰਦੇਸ਼ ਕਾਂਗਰਸ (ਆਈ) ਕਮੇਟੀ ਦੀ ਇਕ ਕਾਰ ਯੂਨੀਵਰਸਿਟੀ ਦੇ ਚੱਕਰ ਲਗਾਉਂਦੇ ਦੇਖੀ ਗਈ। ਮੈਨੂੰ ਇਹ ਨਹੀਂ ਪਤਾ ਕਿ ਕੀ ਇਸ ਵਿਚ ਯੂਨੀਵਰਸਿਟੀ ਦੇ ਮੁੰਡੇ ਵੀ ਸਨ ਜਾਂ ਨਹੀਂ। ਪਰ ਮੈਂ ਇਸ ਕਾਰ ਵਿਚਲੇ ਲੋਕਾਂ ਨੂੰ ਅਫਵਾਹਾਂ ਫੈਲਾ ਰਹੇ ਬੰਦਿਆਂ ਨਾਲ ਲੰਮੀ ਦੇਰ ਤਕ ਗਲਬਾਤ ਕਰਦੇ ਦੇਖਿਆ। ਤਕਰੀਬਨ ਦਸ ਵਜਕੇ 40 ਮਿੰਟ ਉਤੇ ਇਕ ਹਰੇ ਰੰਗ ਦੀ ਅੰਬੇਸਡਰ ਕਾਰ ਆ ਕੇ ਗੇਟ ਉਤੇ ਰੁਕੀ ਅਤੇ ਉਸ ਵਿਚੋਂ ਤਿੰਨ ਚੰਗੇ ਖਾਂਦੇ ਪੀਂਦੇ ਦਿਸਦੇ ਲੋਕ ਉਤਰੇ। ਇਹ ਕੋਈ 40 ਤੋਂ 45 ਤਕ ਦੀ ਉਮਰ ਦੇ ਲਗਦੇ ਸਨ। ਉਹਨਾਂ ਵਿਚੋ ਇਕ ਗੇਟ ਲਾਗੇ ਖੜੇ ਵਿਦਿਆਰਥੀਆਂ ਅਤੇ ਅਧਿਆਪਕਾਂ ਕੋਲ ਆ ਕੇ ਕਹਿਣ ਲੱਗਾ ਕਿ ਸਿੱਖ, ਹਿੰਦੂਆਂ

ਨੂੰ ਬੇਤਹਾਸ਼ਾ ਮਾਰ ਰਹੇ ਹਨ। ਤੁਸੀਂ ਸਾਰੇ ਘਰੋਂ ਘਰੀ ਚਲੇ ਜਾਓ ਨਹੀਂ ਤਾਂ ਤੁਸੀ ਵੀ ਫੱਟੜ ਜਾਂ ਮਾਰੇ ਜਾ ਸਕਦੇ ਹੋ।

**ਜੇ.ਐਨ:ਯੂ: ਦੇ ਰਾਨੀਤਕ ਵਿਗਿਆਨਕ ਦੇ ਵਿਭਾਗ ਦਾ ਮੁਖੀ ਪ੍ਰੋ: ਅਸ਼ਵਨੀ ਰੇ:**

**1 ਨਵੰਬਰ 1984 ਵਾਲੇ ਦਿਲ ਸੁਭਾ 10 ਵਜੇ ਤੇ ਉਸ ਤੋਂ ਬਾਅਦ:**

ਭੋਗਲ ਮਾਰਕਿਟ ਵਿਚ ਪੁਲਿਸ ਮੋਟਰ ਵਿਚ ਚਾਰ ਪੁਲਿਸੀਏ ਸਨ। ਮੈਂ ਘਰੋ ਬਾਹਰ ਨਿਕਲਦੇ ਨੇ ਧੂੰਆ ਉਠਦਾ ਦੇਖਿਆ, ਇਕ ਵੱਡੇ ਟਾਇਰ ਦੇ ਫੱਟਣ ਦੀ ਆਵਾਜ਼ ਆਈ ਅਤੇ ਮੈਂ ਅਚਾਨਕ ਹੀ ਪੁਲਿਸ ਮੋਟਰ ਕਾਰ ਨੂੰ ਭੋਗਲ ਮਾਰਕਿਟ ਦੇ ਮਥੁਰਾ ਰੋਡ ਵਾਲੇ ਪਾਸਿਓਂ ਇਕ ਸੜ ਰਹੇ ਟਰੱਕ ਲਈ ਰਸਤਾ ਬਣਾਉਂਦੇ ਹੋਏ ਆਉਂਦੇ ਦੇਖਿਆ। ਇਸ ਟਰੱਕ ਨੂੰ ਅੱਗ ਲਾਉਣ ਵਾਲਾ ਹੀ ਇਸ ਨੂੰ ਚਲਾ ਰਿਹਾ ਸੀ। ਅੱਗ ਲਾਉਣ ਵਾਲਾ ਛਾਲ ਮਾਰ ਗਿਆ ਅਤੇ ਟਰੱਕ ਸੜਕ ਦੇ ਨਾਲ ਲੋਹੇ ਦੀਆਂ ਪਟੜੀਆਂ ਉਤੇ ਪੁਲਿਸ ਤੋਂ ਸਿਰਫ 15 ਕੁ ਮੀਟਰ ਦੀ ਵਿਥ ਉਤੇ ਜਾ ਕੇ ਟਕਰਾਇਆ। ਜਦੋਂ ਚਾਰੇ ਪਾਸਿਆਂ ਤੋਂ ਅੱਗ ਲੱਗੀ ਹੋਈ ਸੀ ਤਾਂ ਪੁਲਿਸ ਕਾਰਾਂ ਵਿਚ ਅਖਬਾਰਾਂ ਪੜ੍ਹ ਰਹੀ ਸੀ ਅਤੇ ਚਾਹ ਪੀ ਰਹੀ ਸੀ। ਮੈਂ ਪੁਲਿਸ ਨੂੰ ਜਾ ਕੇ ਫਸਾਦੀਆਂ ਨੂੰ ਰੋਕਣ ਲਈ ਕਿਹਾ ਤਾਂ ਉਹ ਕਹਿਣ ਲੱਗੇ ਤੂੰ ਆਪਣੇ ਕੰਮ ਨਾਲ ਮਤਲਬ ਰੱਖ। ਭੋਗਲ ਵਿਚ 70-80 ਟਰੱਕ ਪਹਿਲਾਂ ਹੀ ਸੜ ਰਹੇ ਸਨ ਅਤੇ ਧੂੰਆਂ ਉਡ ਰਿਹਾ ਸੀ।

ਥੋੜੀ ਦੇਰ ਬਾਅਦ ਮੈਂ ਟੈਕਸਲਾ ਟੀ.ਵੀ. ਸਰਵਿਸ ਸੈਂਟਰ ਨੂੰ ਅੱਗ ਦੀ ਲਪੇਟ ਵਿਚ ਦੇਖਿਆ। ਲੁੱਟ ਮਾਰ ਕਰਨ ਵਾਲੇ ਪੁਲਿਸ ਦੇ ਸਾਹਮਣੇ ਹੀ ਟੀਵੀ ਆਦਿ ਲੁੱਟ ਕੇ ਲਿਜਾ ਰਹੇ ਸਨ। ਕੁਝ ਪੁਲਿਸੀਆਂ ਨੇ ਉਹਨਾਂ ਨੂੰ ਜਲਦੀ ਜਲਦੀ ਕੰਮ ਖਤਮ ਕਰਨ ਲਈ ਕਿਹਾ।

ਉਸੇ ਵਕਤ ਮੈਂ ਹਥਿਆਬੰਦ ਹਿੰਦੂਆਂ ਦੀ ਭੀੜ ਨੂੰ ਕੁਝ ਇਕ ਸਿੱਖਾਂ ਨੂੰ ਘੇਰਦੇ ਦੇਖਿਆ ਜੋ ਕਿ ਘੇਰੇ ਘਰ ਦੇ ਨੇੜੇ ਹੀ ਸਨ। ਮੈਂ ਨੱਸ ਕੇ ਪੁਲਿਸ ਨੂੰ ਫੋਨ ਕਰਨ ਲਈ ਘਰ ਵੜਿਆ ਪਰ ਮੈਨੂੰ ਕੰਟਰੋਲ ਰੂਮ 100 ਦਾ ਫੂਨ ਨਾ ਮਿਲ ਸਕਿਆ।

ਅੱਧੇ ਘੰਟੇ ਦੇ ਵਿਚ ਹੀ ਮੈਂ ਇਕ ਘਿਨਾਉਣਾ ਸੀਨ ਦੇਖਿਆ। ਖੂੰਜੇ ਦੇ ਇਕ ਘਰ ਦੀ ਦੂਸਰੀ ਮੰਜ਼ਲ ਦੇ ਬਰਾਂਡੇ ਵਿਚ ਤਕਰੀਬਨ 80 ਕੁ ਸਿੱਖ ਛਾਲ ਮਾਰਨ ਨੂੰ ਤਿਆਰ ਹੁੰਦੇ ਦੇਖੇ। ਉਹਨਾਂ ਵਿਚ ਦੁੱਧ ਚੁੰਘਦੇ ਬੱਚਿਆਂ ਤੋਂ ਲੈ ਕੇ 80 ਸਾਲ ਤੱਕ

ਦੇ ਬਜ਼ੁਰਗ ਤੇ ਤੀਵੀਆਂ ਵੀ ਸਨ। ਮੇਰੇ ਡਰ ਦੀ ਇੰਤਹਾ ਹੋ ਗਈ, ਜਦੋਂ ਮੈਂ ਉਸ ਲਾਇਨ ਵਿਚ ਕਈ ਘਰਾਂ ਨੂੰ ਅੱਗਾਂ ਲੱਗੀਆਂ ਹੋਈਆਂ ਦੇਖੀਆਂ ਅਤੇ ਹਥਿਆਰਬੰਦ ਹਿੰਦੂਆਂ ਦੀਆਂ ਭੀੜਾਂ ਘਰਾਂ ਤੋਂ ਬਾਹਰ, ਸਿੱਖਾਂ ਦੇ ਬਾਹਰ ਨਿਕਲਣ ਲਈ ਉਡੀਕ ਕਰ ਰਹੀਆਂ ਸਨ। ਕੁਝ ਨਾਗਰਿਕਾਂ ਨੇ ਐਸੇ ਸਿੱਖਾਂ ਦੀ ਸਹਾਇਤਾ ਕੀਤੀ ਅਤੇ ਆਸਰਾ ਦਿੱਤਾ।

ਕੁਝ ਇਕ ਨਾਗਰਿਕਾਂ ਨੇ ਡੀਫੈਂਸ ਕਮੇਟੀ ਬਣਾ ਲਈ ਇਸ ਸਭ ਦੇ ਦੌਰਾਨ ਰਾਤ ਦੇ ਤਕਰੀਬਨ 10 ਵਜੇ ਸੈਂਟਰਲ ਰੀਜ਼ਰਵ ਪੁਲਿਸ ਫੋਰਸ ਦੀ ਟੋਲੀ ਇਸ ਇਲਾਕੇ ਵਿਚ ਆਈ ਅਤੇ ਇਹ ਕਹਿ ਕੇ ਹਨੇਰੇ ਵਿਚ ਅਲੋਪ ਹੋ ਗਈ ਕਿ, ਬੱਤੀਆਂ ਬੰਦ ਕਰਕੇ ਘਰਾਂ ਵਿਚ ਹੀ ਰਹੋ। ਬੇਸ਼ਕ ਤਾੜ ਰੱਖਣ ਵਾਲੀ ਰੱਖਿਅਕ ਟੋਲੀ ਨੇ ਕੁਝ ਬੱਤੀਆਂ ਜਗਦੀਆਂ ਰੱਖਣ ਲਈ ਲੋਕਾਂ ਨੂੰ ਕਿਹਾ ਸੀ ਪਰ ਫਿਰ ਵੀ ਲੋਕਾਂ ਨੇ ਪੁਲਿਸ ਦੀ ਗੱਲ ਮੰਨੀ ਜੋਕਿ ਫਿਰ ਮੁੜ ਕੇ ਵਾਪਸ ਉਸ ਇਲਾਕੇ ਵਿਚ ਨਾ ਆਈ।

## ਸਵੱਪਨ ਲਹਿਰੀ - ਇੰਜੀਨੀਅਰ

ਇਕ ਨਵੰਬਰ, ਬਾਅਦ ਦੁਪਹਿਰ ਡੇਢ ਕੁ ਵਜੇ ਮੈਂ 50-50 ਹਿੰਦੂਆਂ ਦਾ ਪਿੱਛਾ ਕੀਤਾ। ਜਿਹਨਾਂ ਕੋਲ ਲਾਠੀਆਂ ਅਤੇ ਸਲਾਖਾਂ ਸਨ ਅਤੇ ਇਹ ਪਾਰਲੀਮੈਂਟ ਸਟਰੀਟ ਤੋਂ ਰਾਏ ਸੀਨਾ ਰੋਡ ਵੱਲੀ ਜਾ ਰਹੇ ਸਨ। ਉਥੇ ਉਹਨਾਂ ਨੇ ਭਾਰਤੀ ਜੰਤਾ ਪਾਰਟੀ ਦੇ ਐਮ.ਪੀ.। ਅਟਲ ਬਿਹਾਰੀ ਬਾਜਪਾਈ ਦੇ ਘਰ ਵੜਨ ਦੀ ਕੋਸ਼ਿਸ਼ ਕੀਤੀ ਪਰ ਉਥੇ ਰੱਖਿਆ ਕਰ ਰਹੀ ਪੁਲਿਸ ਅਤੇ ਉਸਦੇ ਕੁਝ ਹੋਰ ਬੰਦਿਆਂ ਨੇ ਇਹ ਨਾ ਹੋਣ ਦਿੱਤਾ। ਇਸ ਭੀੜ ਨੇ ਬਾਜਪਾਈ ਨੂੰ ਗਾਲ੍ਹਾਂ ਕੱਢੀਆਂ ਅਤੇ ਫਿਰ ਪ੍ਰੈਸ ਕਲੱਬ ਟੈਕਸੀ ਸਟੈਂਡ ਵੱਲ ਵਧੇ, ਜਿਥੇ ਇਕ ਡੀਐਲਐਕਸ ਟੈਕਸੀ ਅਤੇ ਕਾਰਾਂ ਨੂੰ ਅੱਗ ਲਾ ਦਿੱਤੀ। ਜਦ ਵਿਦੇਸ਼ੀ ਟੀਵੀ ਵਾਲਿਆਂ ਨੇ ਫੋਟੋ ਲੈਣ ਦੀ ਕੋਸ਼ਿਸ਼ ਕੀਤੀ ਤਾਂ ਉਹਨਾਂ ਨੂੰ ਮਨ੍ਹਾਂ ਕਰ ਦਿੱਤਾ ਗਿਆ।

ਫਿਰ ਇਹ ਭੀੜ ਰਾਏਸੀਨਾ ਰੋਡ ਦੇ ਕਾਂਗਰਸ (ਆਈ) ਦੇ ਦਫਤਰ ਵਿਚ ਗਈ ਅਤੇ ਆਪਣੇ ਆਪ ਨੂੰ ਫਿਰ ਸੰਗਠਤ ਕੀਤਾ। ਇਸ ਗਰੁੱਪ ਦਾ ਇਕ ਹਿੱਸਾ ਇਥੋਂ ਚੱਲ ਕੇ ਜਨਪਥ ਚੌਰਸਤੇ ਵੱਲ ਵਧਿਆ ਅਤੇ ਕਮਿਊਨਿਸਟ ਪਾਰਟੀ ਆਫ ਇੰਡੀਆ ਦੇ ਦਫਤਰ ਵਿਚ ਵੜ ਕੇ ਸਲਾਖਾਂ ਨਾਲ ਦਰਵਾਜੇ ਬਾਰੀਆਂ ਭੰਨ ਦਿੱਤੀਆਂ।

ਮੈਂ ਇਕ ਟੈਕਸੀ ਆਉਂਦੀ ਦੇਖੀ। ਭੀੜ ਨੇ ਉਸ ਨੂੰ ਰੋਕ ਕੇ ਉਸ ਦੇ ਸ਼ੀਸ਼ੇ ਭੰਨ ਦਿੱਤੇ ਡਰਾਈਵਰ ਨੇ ਹੱਥ ਜੋੜੇ ਕਿ ਉਹ ਹਿੰਦੂ ਹੈ, ਪਰ ਭੀੜ ਨਾ ਹਟੀ। ਜਲਦੀ ਹੀ ਕਾਂਗਰਸ (ਆਈ) ਦਾ ਝੰਡਾ ਲਾਈ ਇਕ ਜੀਪ ਆ ਕੇ ਰੁਕੀ ਅਤੇ ਇਕ ਬੰਦਾ ਥੱਲੇ ਉਤਰਿਆ। ਉਸ ਨੇ ਭੀੜ ਨੂੰ ਕੁਝ ਹਦਾਇਤਾਂ ਦਿੱਤੀਆਂ ਅਤੇ ਫਿਰ ਚਲਾ ਗਿਆ। ਭੀੜ ਉਥੋਂ ਹਟ ਕੇ ਇਕ ਹੋਰ ਪਾਸੇ ਤੁਰ ਪਈ ਅਤੇ ਮੈਂ ਉਥੋਂ ਆ ਗਿਆ।

ਇਸ ਸਾਰੇ ਵਕਤ ਦੌਰਾਨ ਮੈਂ ਪੁਲਿਸ ਨੂੰ ਸਿਰਫ ਖੜ੍ਹੇ ਹੀ ਦੇਖਿਆ। ਉਸ ਨੇ ਭੀੜ ਨੂੰ ਰੋਕਣ ਦੀ ਇਕ ਵੀ ਕੋਸ਼ਿਸ਼ ਨਹੀਂ ਕੀਤੀ।

## ਸੁਦੀਪ ਮਜੁਮਦਾਰ, ਪੱਤਰਕਾਰ

ਤਕਰੀਬਨ 10 ਹਿੰਦੁਸਤਾਨੀ ਅਤੇ ਪੰਜ ਵਿਦੇਸ਼ੀ ਪੱਤਰਕਾਰਾਂ ਦੇ ਸਾਹਮਣੇ ਨਵੰਬਰ 5, ਸ਼ਾਮ ਦੇ ਸਾਢੇ 5 ਵਜੇ, ਪੁਲਿਸ ਕਮਿਸ਼ਨਰ ਐਸ.ਸੀ. ਟੰਡਨ ਰੀਪੋਰਟ ਦੇ ਰਿਹਾ ਸੀ। ਇਕ ਰਿਪੋਰਟਰ ਨੇ ਉਸ ਨੂੰ ਇਸ ਰੀਪੋਰਟ ਉਤੇ ਟਿਪਣੀ ਦੇਣ ਲਈ ਕਿਹਾ ਕਿ, ਕੁਝ ਇਕ ਕਾਂਗਰਸ (ਆਈ) ਦੇ ਐਮ.ਪੀ. ਅਤੇ ਹੋਰ ਬੰਦੇ ਥਾਣਿਆਂ ਵਿਚੋਂ ਆਪਣੇ ਬੰਦੇ ਛੁਡਾਣ ਲਈ ਜੋਰ ਪਾ ਰਹੇ ਹਨ। ਪੁਲਿਸ ਕਮਿਸ਼ਨਰ ਨੇ ਇਹਨਾਂ ਗੱਲਾਂ ਨੂੰ ਮੰਨਣ ਤੋਂ ਇਨਕਾਰ ਕਰ ਦਿੱਤਾ ਅਤੇ ਰੀਪੋਰਟਰਾਂ ਵਲੋਂ ਜੋਰ ਦੇਣ ਉਤੇ ਉਸ ਨੇ ਸਾਫ ਕਹਿ ਦਿੱਤਾ ਕਿ, ਕਿਸੇ ਵੀ ਕਾਂਗਰਸ ਦੇ ਬੰਦਿਆਂ ਨੇ ਐਸੀ ਹਰਕਤ ਨਹੀਂ ਕੀਤੀ। ਐਨ ਉਥੇ ਮੌਕੇ ਉਤੇ, ਸਦਰ ਹਲਕੇ ਦਾ ਕਾਂਗਰਸ (ਆਈ) ਦਾ ਐਮ.ਪੀ. ਜਗਦੀਸ਼ ਟਾਈਟਲਰ ਜ਼ੋਰ ਨਾਲ ਦਰਵਾਜ਼ਾ ਖੋਲ੍ਹ ਕੇ ਅੰਦਰ ਆ ਗਿਆ ਅਤੇ ਉਸ ਨੇ ਭਰਪੂਰ ਉਚੀ ਆਵਾਜ਼ ਵਿਚ ਪੁਲਿਸ ਕਮਿਸ਼ਨਰ ਤੋਂ ਮੰਗ ਕੀਤੀ ਇਹ ਕੀ ਹੈ ਮਿਸਟਰ ਟੰਡਨ? ਮੈਂ ਜੋ ਤੁਹਾਨੂੰ ਕਿਹਾ ਸੀ, ਉਹ ਤੁਸੀਂ ਹਾਲੇ ਤੱਕ ਕਿਉਂ ਨਹੀਂ ਕੀਤਾ?

ਰੀਪੋਰਟਰ ਖੁਸ਼ ਹੋ ਗਏ। ਕਮਿਸ਼ਨਰ ਸ਼ਰਮਸਾਰ ਸੀ। ਪਰ ਟਾਈਟਲਰ ਉਸੇ ਤਰ੍ਹਾਂ ਚੀਕ ਰਿਹਾ ਸੀ ਤਾਂ ਇਕ ਰਿਪੋਰਟਰ ਨੇ ਕਮਿਸ਼ਨਰ ਨੂੰ ਕਿਹਾ ਕਿ ਉਹ ਇਸ ਰੌਲਾ ਪਾਉਣ ਵਾਲੇ ਨੂੰ ਪ੍ਰੈਸ ਕਾਨਫਰੰਸ ਖਤਮ ਹੋਣ ਤਕ ਬਾਹਰ ਰੁਕਣ ਲਈ ਕਹੇ ਤਾਂ ਜਗਦੀਸ਼ ਟਾਈਲਰ ਉਸ ਰੀਪੋਟਰ ਤੇ ਝਪਕਿਆ ਕਿ ਮੇਰੀ ਗੱਲ ਜ਼ਿਆਦਾ ਜਰੂਰੀ ਹੈ ਤਾਂ ਰੀਪੋਰਟਰ ਨੇ ਕਮਿਸ਼ਨਰ ਨੂੰ ਕਿਹਾ ਕਿ, ਜੇਕਰ ਇਹ ਚਾਹੇ ਤਾਂ ਬੈਠ ਸਕਦਾ ਹੈ ਤੇ ਫਸਾਦਾਂ ਵਿਚ ਇਸ ਵਲੋਂ ਪਾਏ ਗਏ ਹਿੱਸੇ ਬਾਰੇ ਜੋ ਸੁਆਲ ਉਨ੍ਹਾਂ ਨੇ ਪੁੱਛਣੇ ਹਨ, ਉਨ੍ਹਾਂ ਨੂੰ ਵੀ ਸੁਣ ਸਕਦਾ ਹੈ। ਜਗਦੀਸ਼ ਟਾਇਟਲਰ ਦੇ ਮੂੰਹ ਵਿਚੋਂ ਝੱਗ

ਨਿਕਲ ਰਹੀ ਸੀ ਪਰ ਉਹ ਆਲਾ ਦੁਆਲਾ ਭਾਂਪ ਕੇ ਬੈਠ ਗਿਆ ਅਤੇ ਕਿਹਾ ਕਿ "ਮੇਰੇ ਬੰਦੇ ਫੜ ਕੇ ਤੁਸੀਂ ਸਹਾਇਤਾ ਕਰਨ ਵਿਚ ਰੁਕਾਵਟ ਪਾ ਰਹੇ ਹੋ।" ਫਿਰ ਉਸ ਨੇ ਵਿਦੇਸ਼ੀ ਪੱਤਰਕਾਰਾਂ ਕੋਲ ਗੱਪ ਮਾਰੀ ਕਿ "ਮੇਰੇ ਚੋਣ ਹਲਕੇ ਵਿਚ ਇਕ ਵੀ ਸਰਨਾਰਥੀ ਕੈਂਪ ਨਹੀਂ ਹੈ। ਮੈਂ ਇਸ ਗੱਲ ਦਾ ਯਕੀਨ ਕਰ ਲਿਆ ਹੈ ਕਿ ਹਰ ਇਕ ਨੂੰ ਹਿਫਾਜ਼ਤ ਦੇ ਕੇ ਉਹਨਾਂ ਦੇ ਘਰ ਭੇਜ ਦਿੱਤਾ ਜਾਏ।" ਇਸ ਹਾਦਸੇ ਨੇ ਪੁਲਿਸ ਕਮਿਸ਼ਨਰ ਨੂੰ ਚੁੱਪ ਕਰਵਾ ਦਿੱਤਾ ਅਤੇ ਰੀਪੋਰਟਰਾਂ ਨੂੰ ਕਾਂਗਰਸ (ਆਈ) ਦੇ ਪਾਏ ਹਿੱਸੇ ਦਾ ਹੋਰ ਸਬੂਤ ਮਿਲ ਗਿਆ।

**ਰਾਹਲੁ ਕੁਲਦੀਪ ਬੇਦੀ**

ਮਾਰਫਤ ਇੰਡੀਅਨ ਐਕਸਪ੍ਰੈਸ ਬਹਾਦੁਰ ਸ਼ਾਹ ਜ਼ਫਰ ਮਾਰਗ,
ਨਵੀਂ ਦਿੱਲੀ – 1100 002
5 ਨਵੰਬਰ 1984 ਲੈਫਟੀਨੈਂਟ ਗਵਰਨਰ
ਦਿੱਲੀ।

ਸ੍ਰੀਮਾਨ ਜੀ !

ਇਸ ਪੱਤਰ ਦੇ ਨਾਲ ਮੈਂ ਤਿੰਨ ਸੀਨੀਅਰ ਪੁਲਿਸ ਅਫਸਰਾਂ ਦੀ ਸ਼ਿਕਾਇਤ ਕਰ ਰਿਹਾ ਹਾਂ, ਜਿਹਨਾਂ ਨੇ ਕੋਈ ਹਦਮਰਦੀ ਨਾ ਦਿਖਾਉਂਦੇ ਹੋਏ ਅਤੇ ਫਰਜਾਂ ਦੀ ਕੋਤਾਹੀ ਕਰਦੇ ਹੋਏ ਹਿੰਦੁਸਤਾਨ ਦੀ ਆਜ਼ਾਦੀ ਤੋਂ ਬਾਅਦ ਹੋਏ ਆਪਣੀ ਕਿਸਮ ਦੇ ਭਿਅੰਕਰ ਤੇ ਘਿਨੌਣੀ ਕਤਲੋਗਾਰਤ ਕਰਵਾਉਣ ਵਿਚ ਸਹਾਇਕ ਹੋਏ ਹਨ।

ਮੈਂ ਤਹਿਦਿਲੋਂ ਯਕੀਨ ਕਰਦਾ ਹਾਂ ਕਿ, ਤੁਸੀਂ ਜ਼ਰੂਰੀ ਕਦਮ ਚੁੱਕੋਗੇ।

ਆਪ ਦਾ ਸ਼ੁਭਚਿੰਤਕ
ਰਾਹੁਲ ਕੁਲਦੀਪ ਬੇਦੀ

**ਕਾਪੀ**

– ਕੇਂਦਰੀ ਮੰਤਰੀ (ਘਰੇਲੂ)
– ਹੋਮ ਸੈਕਟਰੀ, ਗੌਰਮਿੰਟ ਆਫ ਇੰਡੀਆ
– ਸੈਕਟਰੀ, ਕੈਬਨਿਟ ਸੈਕਟਰੀਏਟ
– ਚੀਫ ਸਕਿਉਰਿਟੀ ਐਡਵਾਈਜ਼ਰ, ਕੈਬਨਿਟ ਸੈਕਟਰੀਏਟ
– ਯੂ. ਐਨ. ਆਈ.

– ਪੀ.ਟੀ.ਆਈ.

– ਸਟੇਟਸਮੈਨ/ਟਾਈਮਜ਼ ਆਫ ਇੰਡੀਆ/ਹਿੰਦੁਸਤਾਨ ਟਾਈਮਜ਼/ਪੈਟਰੀਆਟ/ਦੈਨਿਕ ਸਮਾਚਾਰ/ਨਵਭਾਰਤ ਟਾਈਮਜ਼/ਟੈਲੀਗਰਾਫ/ਫਰੀ ਪ੍ਰੈਸ/ ਸਾਰੇ ਵੱਡੇ ਅਖਬਾਰ ਅਤੇ ਰਸਾਲੇ।

ਮਾਰਫਤ ਇੰਡੀਅਨ ਐਕਸਪ੍ਰੈਸ
ਬਹਾਦਰਸ਼ਾਹ ਜਫਰ ਮਾਰਗ
ਨਵੀਂ ਦਿੱਲੀ – 110002
ਨਵੰਬਰ 5, 1984

## ਪੁਲਿਸ ਕਮਿਸ਼ਨਰ

ਦਿੱਲੀ ਪੁਲਿਸ, ਦਿੱਲੀ

ਸ੍ਰੀਮਾਨ ਜੀ !

ਐਤਵਾਰ, ਨਵੰਬਰ 4 ਦੀ ਪੁਲਿਸ ਹੈਡਕੁਆਰਟਰ ਵਿਚ ਤੁਹਾਡੇ ਨਾਲ ਹੋਈ ਮੀਟਿੰਗ ਤੋਂ ਬਾਅਦ ਮੈਂ, ਮਿਸਟਰ ਐਚ.ਸੀ. ਜੈਤਵ, ਆਈ.ਪੀ.ਐਸ. ਐਡੀਸ਼ਨਲ ਕਮਿਸ਼ਨਰ ਆਫ ਪੁਲਿਸ ਦਿੱਲੀ ਅਤੇ ਪੂਰਬੀ ਜਿਲ੍ਹੇ ਦੇ ਸੇਵਾ ਦਾਸ ਆਈ.ਪੀ.ਐਸ. ਡਿਪਟੀ ਕਮਿਸ਼ਨਰ ਆਫ ਪੁਲਿਸ ਉਤੇ ਕ੍ਰਿਮੀਨਲ ਕੋਤਾਹੀ ਦੀ ਸ਼ਿਕਾਇਤ ਦਰਜ ਕਰਵਾਉਣੀ ਚਾਹਾਂਗਾ। ਇਹ ਆਪਣੇ ਫਰਜਾਂ ਦੀ ਕੋਤਾਹੀ ਕਰਨ ਦੇ ਜ਼ਿੰਮੇਵਾਰ ਹਨ। ਜਿਸ ਕਰਕੇ ਤਿਰਲੋਕਪੁਰੀ ਵਿਚ 30 ਘੰਟਿਆਂ ਦੇ ਦੌਰਾਨ ਤਕਰੀਬਨ 350 ਬੰਦਿਆਂ ਦਾ ਕਤਲ ਕੀਤਾ ਗਿਆ ਜਿਹੜਾ ਕਿ 2 ਨਵੰਬਰ ਨੂੰ ਖਤਮ ਹੋਇਆ। ਤੁਸੀਂ ਇਸ ਦੀ ਤਫਤੀਸ਼ ਕਰਨਾ ਮੰਨ ਲਿਆ ਹੈ।

ਤਿਰਲੋਕਪੁਰੀ ਵਿਚ ਮਰਨ ਵਾਲਿਆਂ ਦੀ ਸਰਕਾਰੀ ਗਿਣਤੀ 95 ਹੈ। ਇਹਨਾਂ ਦੀ ਕੋਤਾਹੀ ਦੇ ਕਾਰਨਾਂ ਦੀ ਤਫਤੀਸ਼ ਇਸ ਪ੍ਰਕਾਰ ਹੈ:

1. ਨਵੰਬਰ 2, 1984 ਦੀ ਸਵੇਰੇ ਨੂੰ ਜਦੋਂ ਮੈਨੂੰ ਕਤਲੇਆਮ ਦਾ ਪਤਾ ਲੱਗਾ ਤਾਂ ਮੈਂ ਅਤੇ ਮਿਸਟਰ ਜੋਸਿਫ ਮਲੀਆਕਨ ਇੰਡੀਅਨ ਐਕਸਪ੍ਰੈਸ ਦੇ ਰੀਪੋਰਟਰ, ਸ਼ਾਮ ਦੇ ਦੋ ਕੁ ਵਜੇ ਤਿਰਲੋਕਪੁਰੀ ਪਹੁੰਚੇ। 32 ਨੰਬਰ ਬਲਾਕ ਤੋਂ 500 ਮੀਟਰ ਦੀ ਵਿੱਥ ਉਤੇ ਸਾਨੂੰ ਇਕ ਪੁਲਿਸ ਰਾਈਡਰ ਅਤੇ ਸਿਪਾਹੀ ਉਸ ਬਲਾਕ ਵਿਚੋਂ ਆਉਂਦੇ ਮਿਲੇ, ਜਿਥੇ ਕਿ ਹਾਲੇ ਵੀ ਕਤਲ ਹੋ ਰਹੇ ਸਨ।

ਪੁਲਿਸ ਰਾਈਡਰ ਨੂੰ ਜਦੋਂ ਮੈਂ ਖੜ੍ਹਾ ਕਰਕੇ ਪੁੱਛਿਆ ਕਿ ਬਲਾਕ ਦੇ ਅੰਦਰ ਕੀ ਹੋ ਰਿਹਾ ਹੈ ਤਾਂ ਉਹ ਕਹਿਣ ਲੱਗਾ ਕਿ ਸਭ ਪਾਸੇ ਚੁੱਪ ਚਾਪ ਹੈ। ਸਿਰਫ ਦੋ ਬੰਦੇ ਕਤਲ ਹੋ ਗਏ ਹਨ।

2. ਜਦੋਂ ਸਾਡੀ ਕਾਰ ਅੱਗੇ ਵਧੀ ਤਾਂ ਸਾਨੂੰ ਭੀੜ ਨੇ ਰੋਕ ਲਿਆ ਅਤੇ ਪੱਥਰ ਮਾਰੇ ਅਤੇ ਸਾਨੂੰ ਉਥੋਂ ਚਲੇ ਜਾਣ ਲਈ ਕਿਹਾ "ਨਹੀਂ ਤਾਂ ਨਤੀਜੇ ਭੁਗਤਣੇ ਪੈਣੇ ਹਨ" ਉਹਨਾਂ ਕਿਹਾ 32 ਨੰਬਰ ਬਲਾਕ ਵਿਚ ਕੋਈ ਨਹੀ ਜਾ ਸਕਦਾ।

3. ਤਿਰਲੋਕਪੁਰੀ ਦੇ ਥਾਣੇ ਕਲਿਆਣਪੁਰੀ ਵਿਚ ਜਾ ਕੇ ਅਸੀਂ ਸਬ ਇਨਸਪੈਕਟਰ ਤੋਂ ਉਸ ਬਲਾਕ ਵਿਚ ਜਾਣ (ਤਕਰੀਬਨ ਸਾਢੇ ਕੁ ਤਿੰਨ ਵਜੇ) ਲਈ ਮਦਦ ਮੰਗੀ। ਉਹ ਕਹਿਣ ਲੱਗਾ ਕਿ ਪੁਲਿਸ ਗਸ਼ਤ ਦੇ ਮੁਤਾਬਿਕ ਉਥੇ ਸਭ ਕੁਝ ਠੀਕ ਠਾਕ ਹੈ ਤੇ ਵੈਸੇ ਵੀ ਉਸ ਕੋਲ ਆਦਮੀ ਘੱਟ ਹਨ।

4. ਫੌਜ ਦੀ ਸਹਾਇਤਾ ਵੀ ਲੈਣ ਵਿਚ ਨਾ ਕਾਮਯਾਬੀ ਮਿਲਣ ਤੇ ਅਸੀਂ ਸ਼ਾਮ ਦੇ 5 ਕੁ ਵਜੇ ਪੁਲਿਸ ਹੈਡਕੁਆਰਟਰ ਪਹੁੰਚੇ। ਅਸੀਂ ਟੈਲੀਫੋਨ ਅਟੈਂਡ ਕਰ ਰਹੇ ਮਿਸਟਰ ਨਿਖਿਲ ਕੁਮਾਰ ਨੂੰ ਸਾਰੀ ਹਾਲਤ ਦੱਸੀ। ਉਸ ਨੇ ਦੂਸਰੀ ਮੰਜ਼ਿਲ ਉਤੇ ਸਥਿਤ ਕੰਟਰੋਲ ਰੂਮ ਦੇ ਡਿਊਟੀ ਕੈਪਟਨ ਨੂੰ ਫੋਨ ਕਰ ਦਿੱਤਾ ਪਰ ਇਹ ਪੱਕਾ ਨਹੀਂ ਕੀਤਾ ਕਿ, ਕੀ ਪੁਲਿਸ ਭੇਜੀ ਜਾ ਰਹੀ ਹੈ ਜਾਂ ਨਹੀਂ?

5. ਸ਼ਾਮ ਦੇ 6 ਵਜ ਕੇ 5 ਮਿੰਟ ਉਤੇ ਅਸੀਂ ਤਿਰਲੋਕਪੁਰੀ ਵਿਚ ਕਲਿਆਣਪੁਰੀ ਥਾਣੇ ਦੇ ਥਾਣੇਦਾਰ ਮਿਸਟਰ ਏ.ਵੀ. ਸਿੰਘ ਨੂੰ ਦੋ ਸਿਪਾਹੀਆਂ ਨਾਲ ਇਕ ਵੈਨ ਵਿਚ ਆਉਂਦੇ ਵੇਖਿਆ। ਉਸ ਨੇ ਕਿਹਾ ਕਿ ਡੀ.ਸੀ.ਪੀ. ਸੇਵਾ ਦਾਸ ਨੂੰ ਸਭ ਕੁਝ ਦਸ ਦਿੱਤਾ ਹੈ ਪਰ ਉਹ ਡਿਪਟੀ ਕਮਿਸ਼ਨਰ ਆਫ ਪੁਲਿਸ ਸੇਵਾ ਦਾਸ 7 ਵਜੇ ਤੱਕ ਉਥੇ ਨਹੀਂ ਪਹੁੰਚਿਆ।

6. ਸਾਡੇ ਪੁਲਿਸ ਹੈਡਕੁਆਰਟਰ ਵਾਪਸ ਪਹੁੰਚਣ ਉਤੇ ਮਿਸਟਰ ਨਿਖਿਲ ਕੁਮਾਰ ਨੇ ਕਿਹਾ ਕਿ, ਕੰਟਰੋਲ ਰੂਮ ਨੂੰ ਹਾਲਤ ਦਾ ਪਤਾ ਦੇ ਕੇ ਉਸਦੀ ਜ਼ਿੰਮੇਵਾਰੀ ਖਤਮ ਹੋ ਗਈ ਹੈ।

7. ਜਦੋਂ ਅਸੀਂ ਹਾਲਤ ਦੀ ਗੰਭੀਰਤਾ ਬਾਰੇ ਮਿਸਟਰ ਜੈਤਵ ਉਤੇ ਦਬਾਅ

ਪਾਇਆ ਤਾਂ ਉਸ ਨੇ. ਨਿਖਿਲ ਤੋਂ ਦਰਿਆਫਤ ਕੀਤਾ ਕਿ, ਸਿਰਫ ਕੰਟਰੋਲ ਰੂਮ ਨੂੰ ਹੀ ਦੱਸਦੇ ਹੋਏ ਉਸ ਨੇ ਮਿਸਟਰ ਜੈਤਵ ਨੂੰ ਉਸੇ ਵਕਤ ਹਾਲਾਤ ਬਾਰੇ ਕਿਉਂ ਨਹੀਂ ਦੱਸਿਆ ਜਦ ਕਿ ਉਹ ਸਿਰਫ ਉਤਾਂਹ ਵਾਲੀ ਮੰਜ਼ਿਲ ਵਿਚ ਸ਼ਾਮ 5 ਵਜੇ ਆਪਣੇ ਦਫਤਰ ਵਿਚ ਹੀ ਸੀ ਤਾਂ ਨਿਖਿਲ ਕੁਮਾਰ ਨੇ ਤੋਤੇ ਵਾਂਗ ਰਟ ਲਾਈ ਰੱਖੀ ਕਿ, ਉਸ ਨੇ ਕੰਟਰੋਲ ਰੂਮ ਨੂੰ ਦੱਸ ਦਿੱਤਾ ਸੀ।

8. ਕਤਲੋਗਾਰਤ ਦੇ ਸ਼ੁਰੂ ਹੋਣ ਤੋਂ (ਨਵੰਬਰ 1, ਸੁਭਾ 10 ਵਜੇ) ਲੈ ਕੇ 30 ਘੰਟਿਆਂ ਬਾਅਦ, ਨਵੰਬਰ 2 ਨੂੰ ਸ਼ਾਮ ਦੇ 7 ਵਜ ਕੇ 45 ਮਿੰਟਾਂ ਉਤੇ ਮਿਸਟਰ ਜੈਤਵ ਤਿਰਲੋਕਪੁਰੀ ਪਹੁੰਚਿਆ।

ਮੈਂ ਆਸ ਕਰਦਾ ਹਾਂ ਕਿ, ਫਰਜ਼ਾਂ ਦੀ ਹੇਠੀ ਕਰਨ ਵਾਲੇ ਇਹਨਾਂ ਪੁਲਿਸ ਅਫਸਰਾਂ ਤੇ ਤੁਸੀਂ ਐਕਸ਼ਨ ਲਵੋਗੇ, ਜਿਹਨਾਂ ਨੇ ਅਣਗਹਿਲੀ ਕਰਕੇ ਇਸ ਕਤਲੋਗਾਰਤ ਵਿਚ ਭਾਈਵਾਲੀ ਪਾਈ।

ਸਹੀ - ਜੋਸਿਫ ਮਾਲਿਆਕਨ

ਸਹੀ - ਰਾਹੁਲ ਕੁਲਦੀਪ ਬੇਦੀ

(ਇਸ ਚਿੱਠੀ ਦੀ ਕਾਪੀ ਸੁਭਾਸ਼ ਟੰਡਨ ਕੋਲ 5 ਨਵੰਬਰ 1984 ਨੂੰ ਪਹੁੰਚ ਗਈ)

**ਸੁਪਰੀਮ ਕੋਰਟ ਆਫ ਇੰਡੀਆ ਦੇ ਵਕੀਲ ਮਿਸ ਕਾਮਿਨੀ ਜੈਸਵਾਲ:**

ਜਦੋਂ ਅਸੀਂ ਨਵੰਬਰ ਤਿੰਨ ਵਾਲੇ ਦਿਨ ਪਾਂਡੂ ਨਗਰ ਗੁਰਦੁਆਰਾ ਸਾਹਿਬ ਗਏ ਤਾਂ ਉਥੇ ਸਾਨੂੰਇਕ ਮਿਸਟਰ ਪਦਮ ਸ਼ਰਮਾ; ਮਿਲੇ, ਜਿਸ ਨੇ ਆਪਣੇ ਆਪ ਨੂੰ ਦਿੱਲੀ ਪ੍ਰਦੇਸ਼ ਕਾਂਗਰਸ (ਆਈ) ਕਮੇਟੀ ਦਾ ਪ੍ਰਧਾਨ ਦੱਸਿਆ। ਉਸ ਨੇ ਸਾਨੂੰ ਇਹ ਕਹਿ ਕੇ ਵਾਪਸ ਭੇਜਣ ਦੀ ਕੋਸ਼ਿਸ਼ ਕੀਤੀ ਕਿ, "ਇਥੇ ਕੋਈ ਖਰਾਬੀ ਨਹੀਂ, ਇਥੇ ਸਭ ਕੁਝ ਠੀਕ ਠਾਕ ਹੈ।" ਪਰ ਕਿਉਂਕਿ ਅਸੀਂ ਇਸ ਤੋਂ ਇਕ ਦਿਨ ਪਹਿਲਾਂ ਕੁਝ ਇਕ ਸਿੱਖਾਂ ਨੂੰ ਇਥੇ ਲੁਕੇ ਹੋਏ ਦੇਖਿਆ ਸੀ, ਅਸੀਂ ਗੁਰਦੁਆਰੇ ਦੇ ਅੰਦਰ ਜਾਣ ਲਈ ਜ਼ੋਰ ਪਾਇਆ। ਅਸੀਂ ਅੰਦਰ ਜਾ ਕੇ ਬਹੁਤ ਸਾਰੇ ਸਿੱਖ ਦੇਖੇ। ਇਹਨਾਂ ਵਿਚੋਂ ਕੁਝ ਇਕ ਦੇ ਰਿਸ਼ਤੇਦਾਰ ਗਣੇਸ਼ ਨਗਰ ਵਿਚ ਫਸੇ ਹੋਏ ਸਨ ਅਤੇ ਇਹ ਚਾਹੁੰਦੇ ਸਨ ਕਿ, ਕਿਸੇ ਤਰ੍ਹਾਂ ਉਹਨਾਂ ਦੇ ਰਿਸ਼ਤੇਦਾਰਾਂ ਨੂੰ ਬਚਾਇਆ ਜਾ ਸਕੇ। ਅਸੀਂ ਆਪਣੇ ਆਪ ਨੂੰ ਪੇਸ਼ ਕੀਤਾ ਅਤੇ ਜਦੋਂ ਅਸੀਂ ਬਾਹਰ ਨਿਕਲ ਕੇ ਜਾਣ ਲੱਗੇ ਤਾਂ ਸਾਡੀ ਕਾਰ ਉਤੇ ਭੀੜ ਵਲੋਂ ਹਮਲਾ ਕਰ ਦਿੱਤਾ ਗਿਆ ਅਤੇ ਸਾਡੇ ਉਤੇ ਇਲਜ਼ਾਮ ਲਾਏ ਕਿ

ਅਸੀਂ ਗੁਰਦੁਆਰੇ ਵਿਚ ਕੁਮਕ ਪਹੁੰਚਾ ਰਹੇ ਹਾਂ। ਇਹਨਾਂ ਲੋਕਾਂ ਦੀ ਅਗਵਾਈ ਉਹੋ ਪਦਮ ਸ਼ਰਮਾ ਹੀ ਕਰ ਰਿਹਾ ਸੀ। ਬਾਅਦ ਵਿਚ ਭੀੜ ਵਿਚਲੇ ਇਕ ਆਦਮੀ ਨੇ ਸਾਨੂੰ ਦੱਸਿਆ ਕਿ ਇਹ ਸ਼ਰਮਾ ਹੀ ਇਥੇ ਸਭ ਕੁਝ ਕਰਵਾ ਰਿਹਾ ਹੈ ਅਤੇ ਕਿਉਂਕਿ, ਇਹ ਇਸ ਦਾ ਚੋਣ ਹਲਕਾ ਹੈ, ਇਸ ਕਰਕੇ ਕਿਸੇ ਦੀ ਦਖਲ ਅੰਦਾਜ਼ੀ ਪਸੰਦ ਨਹੀਂ ਕਰਦਾ।

**ਅੰਤਕਾ ਨੰਬਰ 3**

**(ਸਰਕਾਰੀ ਐਲਾਨ ਅਤੇ ਅਖਬਾਰ ਆਦਿ ਦਾ ਘਟਨਾਵਾਂ ਬਾਰੇ ਵੇਰਵਾ)**

ਸਰਕਾਰੀ ਐਲਾਨ

ਬੁੱਧਵਾਰ ਦੀ ਰਾਤ ਤੱਕ ਪੁਲਿਸ ਦੀ ਭਾਰੀ ਗਸ਼ਤ ਦਾ ਹੁਕਮ ਦੇ ਦਿੱਤਾ ਗਿਆ ਸੀ। ਦਫਾ 144 ਸਾਰੇ ਕੇਂਦਰੀ ਇਲਕੇ ਤੱਕ ਵੱਧਾ ਦਿੱਤੀ ਗਈ ਸੀ। ਦਿੱਲੀ ਆਰਮਡ ਪੁਲਿਸ ਦੀਆਂ ਕੰਪਨੀਆਂ 6 ਪੁਲਿਸ ਜਿਲਿਆਂ ਵਿਚ ਸਾਰੀ ਰਾਤ ਗਸ਼ਤ ਕਰਨ ਲਈ ਭੇਜ ਦਿੱਤੀਆਂ ਗਈਆਂ ਸਨ।

ਪੁਲਿਸ ਦੇ ਨੋਟਿਸ ਮੁਤਾਬਿਕ ਉਪਰੋਕਤ ਇੰਤਜ਼ਾਮ ਆਗਾਮੀ ਹੁਕਮ ਤਕ ਇਸੇ ਤਰ੍ਹਾਂ ਬਰਕਰਾਰ ਰਹਿਣਗੇ

**ਸਟਾਫ ਰੀਪੋਰਟਰ, ਦੀ ਸਟੇਟਸਮੈਨ**

ਨਵੰਬਰ 1, 1984

ਬੁੱਧਵਾਰ ਰਾਤ ਨੂੰ ਫੌਜ ਨੂੰ ਤਿਆਰ ਰਹਿਣ ਦਾ ਹੁਕਮ ਦੇ ਦਿੱਤਾ ਗਿਆ ਅਤੇ ਬਾਰਡਰ ਸਕਿਉਰਿਟੀ ਪੁਲਿਸ ਸੱਦ ਲਈ ਗਈ ਕਿਉਕਿ ਸਥਾਈ ਪੁਲਿਸ ਕੋਲੋਂ ਇੰਦਰਾ ਗਾਂਧੀ ਦੇ ਕਤਲ ਤੋਂ ਬਾਅਦ ਹੋ ਰਹੀਆਂ ਸਾੜ ਫੂਕ ਅਤੇ ਕਤਲੋਗਾਰਤ ਦੀਆਂ ਘਟਨਾਵਾਂ ਉਤੇ ਕਾਬੂ ਨਹੀਂ ਪਾ ਹੋ ਸਕਿਆ।

ਕਾਨੂੰਨ ਅਵਸਥਾ ਨੂੰ ਸੁਧਾਰਨ ਵਿਚ ਕਦਮ ਚੁੱਕਣ ਲਈ ਉਚ ਪੱਧਰੀ ਗਲਬਾਤ ਪ੍ਰਧਾਨ ਮੰਤਰੀ ਦੇ ਸੈਕਟਰੀਏਟ ਅਤੇ ਹੋਮ ਮਨਿਸਟਰੀ ਵਿਚਕਾਰ ਬੁੱਧਵਾਰ ਰਾਤ ਤੱਕ ਚਲਦੀ ਰਹੀ ਤਾਂਕਿ ਇੰਦਰਾ ਦੇ ਕਤਲ ਤੋਂ ਬਾਅਦ ਫੈਲੇ ਫਸਾਦਾਂ ਨੂੰ ਰੋਕਿਆ ਜਾ ਸਕੇ।

**ਟਾਇਮਜ਼ ਆਫ ਇੰਡੀਆ ਨਵੰਬਰ 1, 1984**

ਵੀਰਵਾਰ ਨੂੰ ਫੌਜ ਬੁਲਾ ਲਈ ਗਈ ਨਵੀਂ ਦਿੱਲੀ ਦੇ ਪੁਲਿਸ ਜਿਲ੍ਹੇ ਨੂੰ ਛੱਡ ਕੇ ਬਾਕੀ ਸਾਰੇ ਅਨਿਸਚਿਤ ਸਮੇਂ ਲਈ ਕਰਫੀਊ ਲਾਗੂ ਕਰ ਦਿੱਤਾ ਗਿਆ ਅਤੇ ਦੇ

ਖਦੇ ਸਾਰ ਗੋਲੀ ਮਾਰਨ ਦਾ ਹੁਕਮ ਦਿੱਤਾ ਗਿਆ ਕਿਉਂਕਿ ਇੰਦਰਾ ਦੇ ਕਤਲ ਤੋਂ ਬਾਅਦ 60 ਆਦਮੀ ਮਾਰੇ ਗਏ ਤੇ 1000 ਜ਼ਖਮੀ ਹੋ ਗਏ।

**ਐਕਸਪ੍ਰੈਸ ਨਿਊਜ਼ ਸਰਵਿਸ – ਇੰਡੀਅਨ ਐਕਸਪ੍ਰੈਸ – ਨਵੰਬਰ 2, 1984**

ਵੀਰਵਾਰ ਨੂੰ ਦਿੱਲੀ ਮਿਊਂਸਿਪਲ ਕਮਿਸ਼ਨ ਨੇ ਐਲਾਨ ਕੀਤਾ ਕਿ "ਦਿੱਲੀ ਦੀਆਂ ਟੂਟੀਆਂ ਦਾ ਪਾਣੀ ਪੀਣ ਲਈ ਮਹਿਫੂਜ਼ ਹੈ।"

ਪੀ.ਟੀ.ਆਈ. ਨਵੰਬਰ 2, 1984

***ਘਟਨਾਵਾਂ ਦੀ ਰੀਪੋਰਟ***

ਵਿਭਾਗ ਦੇ ਪੰਜ ਨਾਗਰਿਕ ਕਰਿੰਦਿਆਂ ਨੂੰ ਪੁਲਿਸ ਵਲੋਂ ਕੋਈ ਸਹਾਇਤਾ ਨਹੀਂ ਮਿਲੀ ਅਤੇ ਫਸਾਦਾਂ ਵਿਚ ਘਿਰੇ ਇਲਾਕੇ ਵਿਚ ਕੋਈ ਪੁਲਿਸ ਨਜ਼ਰ ਨਹੀਂ ਸੀ ਆ ਰਹੀ। ਐਮਰਜੈਂਸੀ ਨੰਬਰ 100 ਨੂੰ ਗਈਆਂ ਕਾਲਾਂ ਦਾ ਜਾਂ ਤਾ ਜਵਾਬ ਹੀ ਨਹੀਂ ਮਿਲਿਆ ਤੇ ਜੇ ਮਿਲਿਆ ਤਾਂ ਘੜਿਆ ਜਵਾਬ ਇਹ ਕਿ, ਕੋਈ ਮਦਦ ਨਹੀਂ ਹੋ ਸਕਦੀ।

**ਐਕਸਪ੍ਰੈਸ ਨਿਊਜ਼ ਸਰਵਿਸ, ਇੰਡੀਅਨ ਐਕਸਪ੍ਰੈਸ ਨਵੰਬਰ 2, 1984**

ਸਰਕਾਰ ਦੇ ਇਸ ਐਲਾਨ ਦਾ ਕਿ, ਬੁਧਵਾਰ ਰਾਤ ਨੂੰ ਪੈਰਾਮਿਲਟਰੀ, ਸੈਂਟਰਲ ਰਿਜਰਵ ਪੁਲਿਸ ਅਤੇ ਬਾਰਡਰ ਸਕਿਉਰਿਟੀ ਪੁਲਿਸ ਤਾਇਨਾਤ ਕਰ ਦਿੱਤੀ ਗਈ ਹੈ, ਕੋਈ ਐਸਾ ਬੰਦਾ ਗਸ਼ਤ ਕਰਦਾ ਨਜ਼ਰ ਨਹੀਂ ਸੀ ਆ ਰਿਹਾ। ਨਿਜ਼ਾਮੁਦੀਨ ਪੁਲਿਸ ਥਾਣੇ ਦੇ ਡਿਪਟੀ ਅਫਸਰ ਨੇ ਕਿਹਾ ਕਿ, "ਮੈਂ ਸੈਂਟਰਲ ਰਿਜਰਵ ਪੁਲਿਸ ਅਤੇ ਬਾਰਡਰ ਸਕਿਊਰਿਟੀ ਫੋਰਸ ਨੂੰ 10 ਵਾਰੀ ਫੋਨ ਕੀਤੇ ਹਨ, ਮੈਨੂੰ ਹਰ ਵਾਰੀ ਇਹੋ ਕਿਹਾ ਜਾਂਦਾ ਹੈ ਕਿ, ਕੁਝ ਨਹੀਂ ਹੋ ਸਕਦਾ।

**ਐਕਸਪ੍ਰੈਸ ਨਿਊਜ਼ ਸਰਵਿਸ – ਇੰਡੀਅਨ ਐਕਸਪ੍ਰੈਸ ਨਵੰਬਰ 2, 1984**

ਵੀਰਵਾਰ ਨਵੰਬਰ 1, 1984 ਫਸਾਦਾਂ ਨੂੰ ਦੇਖ ਕੇ ਪੁਲਿਸ ਖਾਮੋਸ਼ ਹੈ ਅਤੇ ਉਚ ਪੱਧਰੀ ਬੰਦੇ ਨਜ਼ਰ ਨਹੀਂ ਆ ਰਹੇ। ਲੈਫਟੀਨੈਂਟ ਗਵਰਨਰ ਨੇ ਫਸਾਦ ਦੇਖਦੇ ਹੋਏ ਵੀ ਫੌਜ ਨਹੀਂ ਬੁਲਾਈ। ਕਰਫੀਊ ਲਗਾਉਣ ਵਿਚ ਵੀ 24 ਘੰਟੇ ਦੀ ਦੇਰੀ ਕੀਤੀ ਗਈ।

ਵੀਰਵਾਰ ਨੂੰ ਜਦੋਂ ਫੌਜ ਬੁਲਾਉਣ ਦਾ ਫੈਸਲਾ ਕੀਤਾ ਗਿਆ ਤਾਂ ਵੀ ਨਾਮ ਮਾਤਰ ਹੀ ਫੌਜ ਤਾਇਨਾਤ ਕੀਤੀ ਗਈ। ਹੋਰ ਫੋਜ ਸ਼ੁਕਰਵਾਰ ਅਤੇ ਸ਼ਨਿਚਰਵਾਰ ਨੂੰ ਸੱਦੀ ਗਈ। ਇਸ ਦੇ ਦੌਰਾਨ ਸਾੜਫੂਕ ਅਤੇ ਫਸਾਦ ਚਾਲੂ ਰਹੇ।

**ਦੇਵਸਾਗਰ ਸਿੰਘ, ਇੰਡੀਅਨ ਐਕਸਪ੍ਰੈਸ – 4 ਨਵੰਬਰ 1984**

ਸਥਾਈ ਲੀਡਰ ਕਈ ਇਲਾਕਿਆਂ ਵਿਚ ਵੀਰਵਾਰ ਦੀ ਰਾਤ ਲਾਊਡ ਸਪੀਕਰਾਂ ਰਾਹੀਂ ਰੌਲਾ ਪਾਉਂਦੇ ਰਹੇ ਕਿ ਟੂਟੀਆਂ ਦਾ ਪਾਣੀ ਨਾ ਪੀਓ।

**ਦੀ ਸਟੇਟਮੈਨ – ਨਵੰਬਰ 3, 1984**

ਸ਼ੁਕਰਵਾਰ – ਨਵੰਬਰ 2, 1984

ਸੜ ਰਹੀ ਦਿਲੀ ਵਿਚ ਪੁਲਿਸ ਕਮਿਸ਼ਨਰ ਮਿਸਟਰ ਸੁਭਾਸ਼ ਟੰਡਨ ਨੇ ਹਿੰਦਸਿਆਂ ਨੂੰ ਅਗਾਂਹ ਪਿਛਾਂਹ ਕਰਦਿਆਂ ਇਹ ਕਿਹਾ ਕਿ, "ਅੱਜ ਦੇ ਦਿਨ ਵਿਚ 15 ਜਾਂ 20 ਸਿੱਖ ਹੀ ਮਰੇ ਹਨ, ਜਿਸ ਤੋਂ ਲੈਫਟੀਨੈਂਟ ਗਵਰਨਰ (ਗਵਾਈ) ਨੇ ਕਿਹਾ ਕਿ, ਸਭ ਕੁਝ ਕੰਟਰੋਲ ਵਿਚ ਹੀ ਹੈ।

**ਐਕਸਪ੍ਰੈਸ ਨਿਊਜ਼ ਸਰਵਿਸ ਇੰਡੀਅਨ ਐਕਸਪ੍ਰੈਸ ਨਵੰਬਰ 3, 1984**

ਮਰਨ ਵਾਲਿਆਂ ਦੀ ਕਿਸੇ ਗਿਣਤੀ ਨਹੀਂ ਕੀਤੀ। ਕਲੋਨੀਆਂ ਵਿਚਲੇ ਸਾਰੇ ਸਿੱਖ ਮਾਰ ਦਿੱਤੇ ਗਏ। ਪੂਰਬੀ ਦਿੱਲੀ ਇਕਲੀ ਵਿਚ 500 ਤੋਂ ਉਪਰ ਸਿੱਖ ਮਾਰੇ ਗਏ। ਇਹ ਇਲਾਕਾ ਖੂਨੀ ਅਖਾੜਾ ਸੀ।

ਤੀਸ ਹਜ਼ਾਰੀ ਦੀ ਪੁਲਿਸ ਸ਼ਮਸ਼ਾਨ ਭੂਮੀ ਵਿਚ ਤਕਰੀਬਨ ਦੋ ਸੋ ਲਾਸ਼ਾਂ ਪਈਆਂ ਸਨ।

ਤ੍ਰਿਲੋਕਪੁਰੀ ਦੀਆਂ ਗਲੀਆਂ ਵਿਚ 350 ਲਾਸ਼ਾਂ ਰੀਪੋਰਟਰਾਂ ਨੇ ਪਈਆਂ ਦੇਖੀਆਂ।

ਮਹੱਤਵਪੂਰਨ ਫੌਜੀ ਅਫਸਰਾਂ ਨੂੰ ਫਸਾਦ ਹਟਾਣ ਦੀ ਮਨਾਹੀ ਸੀ। ਫੌਜ ਨੂੰ ਗੋਲੀ ਚਲਾਣ ਦਾ ਹੱਕ ਨਹੀਂ ਸੀ।

**ਐਕਸਪ੍ਰੈਸ ਨਿਊਜ ਸਰਵਿਸ – ਇੰਡੀਅਨ ਐਕਸਪ੍ਰੈਸ ਨਵੰਬਰ 3, 1984**

ਪੁਲਿਸ ਨੇ ਰਾਜਨੀਤਕਾਂ ਦੀ ਆਲੋਚਨਾ ਕੀਤੀ। ਪੁਲਿਸ ਨੇ ਇਲਜ਼ਾਮ ਲਾਇਆ ਕਿ, ਜਦੋਂ ਵੀ ਉਸ ਨੇ ਫਸਾਦ ਹਟਾਣ ਦੀ ਕੋਸ਼ਿਸ਼ ਕੀਤੀ, ਕਾਂਗਰਸੀ ਸਲਾਹਕਾਰਾਂ ਨੇ ਵਿਚ ਅੜਚਣ ਪਾਈ। ਪੁਲਿਸ ਅਫਸਰ ਹੈਰਾਨ ਸਨ ਕਿ ਮਿਸਟਰ ਕਮਲ ਨਾਥ ਰਕਾਬਗੰਜ ਵਿਚ ਕੀ ਕਰ ਰਿਹਾ ਸੀ? ਕਰਫਊ ਨਾ ਲੱਗਣ ਤੋਂ ਇਲਾਵਾ, ਉਚ ਅਧਿਕਾਰਆਂ ਵਲੋਂ ਕੋਈ ਠੋਸ ਹੁਕਮ ਨਹੀਂ ਦਿੱਤਾ ਗਿਆ। ਸੀਨੀਅਰ ਅਫਸਰਾਂ ਨੇ ਵਾਇਰਲੈਸ ਰਾਹੀਂ ਸਿਰਫ ਇਹ ਹੀ ਜਾਨਣਾ ਚਾਹਿਆ ਕਿ ਕੀ ਖਰਾਬੀ ਹੈ। ਬਨਿਸਪਤ ਇਸ ਦੇ ਕੀ ਕੀਤਾ ਜਾ ਸਕਦਾ ਹੈ?

ਦੀ ਸਟੇਟਸਮੈਨ – ਨਵੰਬਰ 3, 1984

***ਸਨਿਚਰਵਾਰ – ਨਵੰਬਰ 3, 1984***

1. ਨਵੰਬਰ ਨੂੰ ਦਿੱਲੀ ਦੇ 6 ਜਿਲ੍ਹਿਆ ਵਿਚ ਲੱਗੇ ਕਰਫੀਊ ਨੂੰ ਪੰਜ ਜਿਲ੍ਹਿਆ ਵਿਚ, ਸਵੇਰੇ 9 ਵਜੇ ਤੋਂ ਲੈ ਕੇ ਸ਼ਾਮ ਦੇ 8 ਵਜੇ ਤੱਕ ਢਿੱਲ ਕਰ ਦਿੱਤੀ ਗਈ।

**ਟਾਈਮਜ਼ ਆਫ ਇੰਡੀਆ ਨਵੰਬਰ 4, 1984**

ਸਨਿਚਰਵਾਰ ਬਾਦ ਦੁਪਹਿਰ, ਮੰਗੋਲਪੁਰੀ ਵਿਚ ਹਥਿਆਰਬੰਦ ਟੋਲੇ ਘੁੰਮਦੇ ਦੇਖੇ ਗਏ – ਰੀਪੋਰਟਰਾਂ ਨੇ ਲੋਕਾਂ ਨੂੰ ਇਕ ਬੱਚੇ ਦੀ ਲਾਸ਼ ਲੈ ਕੇ ਜਾਂਦੇ ਦੇਖਿਆ। ਕਲੋਨੀ ਦੀ ਮੇਨ ਰੋਡ ਉਤੇ ਇਕ ਸੜ ਰਹੀ ਲਾਸ਼ ਹਾਲੇ ਵੀ ਦੇਖੀ ਜਾ ਸਕਦੀ ਸੀ।

ਘਟਨਾਵਾਂ ਨੂੰ ਦੁਬਾਰਾ ਬਨਾਣ ਤੋਂ ਪਤਾ ਚੱਲੇਗਾ ਕਿ, ਮੰਗੋਲਪੁਰੀ ਦੀ ਨਾਕਾਬੰਦੀ ਵਾਲੇ ਇਕ ਪਾਸੇ ਪੁਲਿਸ ਅਤੇ ਦਿੱਲੀ ਦੀ ਆਰਮਡ ਪੁਲਿਸ ਕਲੋਨੀ ਦੇ ਅੰਦਰ ਜਾਣ ਦੀ ਹਿੰਮਤ ਨਾ ਕਰ ਸਕੀ।

ਜਦੋਂ ਸਟੇਟਸਮੈਨ ਦੇ ਰੀਪੋਰਟਰ ਭੋਗਲ ਏਰੀਏ (ਦੱਖਣੀ ਦਿੱਲੀ) ਵਿਚ ਗਏ ਤਾਂ ਉਹਨਾਂ ਨੇ ਉਸ ਸਨਿਚਰਵਾਰ ਦੀ ਦੁਪਹਿਰ ਕਾਫੀ ਦੂਰ ਤੋਂ ਧੂੰਆਂ ਉਡਦਾ ਦੇਖਿਆ। ਪੁਲਿਸ ਅਤੇ ਫੌਜੀ ਜਵਾਨ ਦੋਨਾਂ ਨੇ ਇਹ ਕਿਹਾ, ਕਿ ਇਥੇ ਕੋਈ ਅਣਸੁਖਾਵੀਂ ਘਟਨਾ ਨਹੀਂ ਘਟੀ ਹਾਲਾਂਕਿ ਇਹਨਾਂ ਤੋਂ ਥੋੜੀ ਦੂਰੀ ਉਤੇ ਹੀ ਮੋਟਰ ਪਾਰਟ ਦੀ ਇਕ ਦੁਕਾਨ ਲੁੱਟ ਹੋ ਰਹੀ ਸੀ। ਭੋਗਲ ਅਤੇ ਹੋਰ ਇਲਾਕਿਆਂ ਦੀਆਂ ਸਾਰੀਆਂ ਕੌਮਾਂ ਨੇ ਇਹ ਮੰਨਿਆ ਕਿ ਪੁਲਿਸ ਦੀ ਇਹ ਮਿਲੀਭੁਗਤ ਸੀ। ਸਥਾਈ ਅਤੇ ਬਾਹਰਲੇ ਗਰੁੱਪ ਲੁੱਟ ਮਾਰ, ਕਤਲੋਗਾਰਤ ਸਾੜ ਫੂਕ ਕਰਦੇ ਰਹੇ। ਭੋਗਲ ਵਿਚ ਦੋ ਸਹਾਇਕ ਪੁਲਿਸ ਅਫਸਰ ਫਸਾਦਕਾਰਾਂ ਨੂੰ ਹੱਲਾਸ਼ੇਰੀ ਦਿੰਦੇ ਦੇਖੇ ਗਏ।

**ਦੀ ਸਟੇਟਸਮੈਂਨ, ਸਟਾਫ ਰਿਪੋਰਟਰ, ਨਵੰਬਰ 4, 1984**

ਪਿਛਲੀ ਸ਼ਾਮ ਤੋਂ ਫੋਜ ਦਿੱਲੀ ਦੇ ਹਰ ਇਲਾਕੇ ਵਿਚ ਤਾਇਨਾਤ ਕਰ ਦਿੱਤੀ ਗਈ ਸੀ ਪਰ ਉਹ ਪੂਰੀ ਤਾਦਦ ਵਿਚ ਉਦੋਂ ਹੀ ਪਹੁੰਚੀ ਜਦੋਂ ਕਿ 3000 ਜਾਵਨਾਂ ਨੂੰ ਸਸਕਾਰ ਲਈ ਕੱਢੇ ਜਾਣ ਵਾਲੇ ਜਲੂਸ ਲਈ ਰਾਖਵਾਂ ਰੱਖ ਲਿਆ ਗਿਆ।

**ਦੀ ਟੈਲੀਗਰਾਫ, ਸੀਮਾਂ ਮੁਸਤਫਾ ਨਵੰਬਰ 4, 1984**

ਇਕ ਪ੍ਰਬੰਧਕੀ ਮੈਜਿਸਟਰੇਟ ਨੂੰ ਇਹ ਤਾਕਤ ਦੇ ਦਿੱਤੀ ਗਈ ਕਿ, ਜਰੂਰਤ ਪੈਣ ਤੇ ਗੋਲੀ ਚਲਾਣ ਦਾ ਹੁਕਮ ਦੇ ਸਕੇ।

**ਦੀ ਇਕਨੋਮਿਕ ਟਾਈਮਜ਼, ਸਟਾਫ ਰੀਪੋਰਟਰ ਨਵੰਬਰ 4, 1984**

ਪੁਲਿਸ ਕਮਿਸ਼ਨਰ ਟੰਡਨ ਨੇ ਦਾਅਵਾ ਕੀਤਾ ਕਿ, ਸਾਰੀ ਹਾਲਤ ਉਪਰ ਕੰਟਰੋਲ ਹੈ।

**ਦੀ ਇਕਨੋਮਿਕ ਟਾਈਮਜ਼, ਸਟਾਫ ਰੀਪੋਰਟਰ ਨਵੰਬਰ 4, 1984**

ਪੁਲਿਸ ਕਮਿਸ਼ਨਰ ਟੰਡਨ ਨੇ ਕਤਲ ਹੋ ਰਹੇ ਮੰਗੋਲਪੁਰੀ ਦੇ ਕਤਲਾਂ ਬਾਰੇ ਜਾਂਚ ਪੜਤਾਲ ਪੁਲਿਸ ਵਿਭਾਗ ਦੇ ਇਕ ਡਿਪਟੀ ਕਮਿਸ਼ਨਰ ਕਰਨਗੇ। ਕਮਿਸ਼ਨਰ ਨੇ ਇਹ ਵੀ ਕਿਹਾ ਕਿ, ਉਥੋਂ ਦੇ ਵਸਨੀਕਾਂ ਵਲੋਂ ਲਾਈਆਂ ਜਾ ਰਹੀਆਂ ਤੋਹਮਤਾਂ ਕਿ ਇਹ ਫਸਾਦ ਸੋਚੀ ਸਮਝੀ ਅਤੇ ਇਕ ਕਿਸਮ ਦੀ ਤਰੀਕਿਆਂ ਨਾਲ ਹਹੋ ਰਹੇ ਹਨ, ਬਾਰੇ ਪੜਤਾਲ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ।

**ਦੀ ਟਾਇਮਜ਼ ਆਫ ਇੰਡੀਆ ਸਟਾਫ ਰੀਪੋਰਟਰ ਨਵੰਬਰ 4, 1984**

***ਐਤਵਾਰ ਨਵੰਬਰ 4, 1984***

ਅਚਾਨਕ ਅਤੇ ਤੇਜ਼ੀ ਨਾਲ ਇਤਨੇ ਭਾਰੀ ਫਸਾਦਾਂ ਤੋਂ ਬਾਅਦ ਕੇਂਦਰੀ ਸਰਕਾਰ ਨੇ ਪੀ.ਜੀ. ਗਵਾਈ ਦੀ ਛੁਟੀ ਦਾ ਐਲਾਨ ਕਰਕੇ ਮਿਸਟਰ ਵਾਲੀ ਨੂੰ ਉਹਨਾਂ ਦੀ ਥਾਂ ਲਾ ਦਿੱਤਾ।

**ਪੀ.ਟੀ.ਆਈ ਦੀ ਇਨੋਮਿਕ ਟਾਈਮਜ਼, ਨਵੰਬਰ 5, 1984**

ਆਹੁਦਾ ਸੰਭਾਲਦੇ ਹੀ ਮਿਸਟਰ ਵਾਲੀ ਨੇ ਅਖਬਾਰ ਨਵੀਸਾਂ ਨੂੰ ਇਹ ਕਿਹਾ ਕਿ “ਕੋਈ ਤਰੀਕਾ ਇਤਨਾ ਸਖਤ ਨਹੀਂ ਹੋਏਗਾ, ਜਿਸ ਨਾਲ ਕਿ ਤਾਜਾ ਉਠਣ ਵਾਲੇ ਸਾਰੇ ਦੰਗੇ ਬੰਦ ਹੋ ਸਕਣ। ਮਿਸਟਰ ਵਾਲੀ ਨੇ ਕਿਹਾ ਕਿ, ਲੁੱਟ ਮਾਰ ਅਤੇ ਸਾੜ ਫੂਕ ਕਰਨ ਵਾਲੇ 1809 ਬੰਦਿਆਂ ਉਤੇ ਫਤਵੇ ਲਾ ਕੇ ਗ੍ਰਿਫਤਾਰ ਕਰ ਲਿਆ ਹੈ।

**ਦੀ ਇਕਨੋਮਿਕ ਟਾਈਮਜ਼, ਨਵੰਬਰ 5, 1984**

ਮਿਸਟਰ ਵਾਲੀ ਨੇ ਕਿਹਾ ਕਿ, ਤਕਰੀਬਨ 20,000 ਸਿੱਖ ਸ਼ਰਾਰਥੀ ਕੈਂਪਾਂ ਵਿਚ ਸਹਾਇਤਾ ਲੈ ਰਹੇ ਹਨ, ਜਿਥੇ ਉਹਨਾਂ ਨੂੰ ਬਣਿਆ ਬਣਾਇਆ ਖਾਣਾ ਅਤੇ ਡਾਟਕਰੀ ਇਮਦਾਦ ਮਿਲ ਰਹੀ ਹੈ।

**ਦੀ ਇਕਨਾਮਿਕ ਟਾਈਮਜ਼, ਨਵੰਬਰ 5, 1984**

ਸੈਂਟਰਲ ਦਿੱਲੀ ਪੁਲਿਸ ਨੇ ਕਾਫੀ ਲੁੱਟੀ ਹੋਈ ਜਾਇਦਾਦ ਕਬਜ਼ੇ ਥੱਲੇ ਕਰ ਲਈ। ਕਾਂਗਰਸ (ਆਈ) ਦੇ ਕਈ ਲੀਡਰ ਤੇ ਐਮ.ਪੀ. ਧਰਮਦਾਸ ਸ਼ਾਸ਼ਤਰੀ ਨੇ

ਕਰੋਲਬਾਗ ਥਾਣੇ ਜਾ ਕੇ ਗ੍ਰਿਫਤਾਰੀਆਂ ਬਾਰੇ ਪ੍ਰੋਟੈਸਟ ਕੀਤਾ ਤੇ ਕਿਹਾ, "ਲੁੱਟੀ ਜਾਇਦਾਦ ਲੈ ਜਾਓ ਪਰ ਇਹਨਾਂ ਨੂੰ ਗ੍ਰਿਫਤਾਰ ਨਾ ਕਰੋ। ਇਹ ਲੋਗ ਗੁੰਡੇ ਬਦਮਾਸ਼ ਨਹੀਂ ਹਨ।

**ਐਕਸਪ੍ਰੈਸ ਨਿਊਜ ਸਰਵਿਸ, ਇੰਡੀਅਨ ਐਕਸਪ੍ਰੈਸ ਨਵੰਬਰ 6, 1984**

ਸੋਮਵਾਰ ਤੱਕ ਪੂਰਬੀ ਦਿੱਲੀ ਤੋਂ ਆਏ ਤਕਰੀਬਨ 25,000 ਸਿੱਖ ਰਿਫੀਊਜ਼ੀਆਂ ਦੇ ਕਾਰਨ ਜਮਨਾ ਪਾਰ ਦੇ 7 ਕੈਂਪਾਂ ਵਿਚ ਜਗ੍ਹਾਂ ਨਹੀਂ ਸੀ ਬਚੀ।

ਪ੍ਰਬੰਧਕੀ ਢਾਂਚਾਂ ਜਿਸ ਨੇ ਹਾਲੇ ਤੱਕ ਇਕ ਵੀ ਸ਼ਰਨਾਰਥੀ ਕੈਂਪ ਨਹੀਂ ਸੀ ਲਾਇਆ ਸਿਰਫ ਹਾਲੇ ਸੋਚਾਂ ਵਿਚਾਰਾਂ ਵਿਚ ਡੁੱਬੀ ਘੱਟ ਤੋਂ ਘੱਟ ਮਦਦ ਦੇ ਰਹੀ ਸੀ। ਲੱਗੇ ਹੋਏ ਸਾਰੇ ਕੈਂਪ ਵਲੰਟੀਅਰ ਗਰੁੱਪਾਂ ਦੇ ਹੀ ਸਨ।

**ਐਕਸਪ੍ਰੈਸ ਨਿਊਜ਼ ਸਰਵਿਸ, ਇੰਡੀਅਨ ਐਕਸਪ੍ਰੈਸ, ਨਵੰਬਰ 6, 1984**

ਰਿਫੀਊਜ਼ੀ ਕੈਂਪਾਂ ਅਤੇ ਬਚਾਉ ਘਰਾਂ ਵਿਚ ਬੈਠੇ ਸਿੱਖਾਂ ਲਈ ਬਣਿਆ ਬਣਾਇਆ ਖਾਣਾ ਭੇਜਣ ਦਾ ਇੰਤਜਾਮ ਹੋ ਗਿਆ ਹੈ। ਉਹਨਾਂ ਨੂੰ ਕੰਬਲ ਅਤੇ ਗਦੇ ਲੇ ਦਿੱਤੇ ਜਾ ਰਹੇ ਹਨ ਤਾਂਕਿ ਉਹ ਆਰਾਮ ਦੀ ਰਾਤ ਬਤੀਤ ਕਰ ਸਕਣ। ਇਹਨਾਂ ਨੂੰ ਡਾਕਟਰੀ ਸਹਾਇਤਾ ਵੀ ਦਿੱਤੀ ਜਾ ਰਹੀ ਹੈ।

**ਦੀ ਟਾਈਮਜ਼ ਆਫ ਇੰਡੀਆ – ਸਟਾਫ ਰੀਪੋਰਟਰ, ਨਵੰਬਰ 5, 1984**

***ਮੰਗਲਵਾਰ* – ਨਵੰਬਰ 6, 1984**

ਵਾਲੀ ਦੇ ਅਨੁਸਾਰ 2517 ਬੰਦੇ ਗ੍ਰਿਫਤਾਰ ਹੋ ਚੁੱਕੇ ਹਨ ਪਰ ਜਮਾਨਤ ਉਤੇ ਰਿਹਾ ਹੋ ਚੁਕੇ ਲੋਕਾਂ ਦੀ ਨਫਰੀ ਨਾ ਦੱਸ ਸਕਿਆ ਪਰ ਇਹ ਕਿਹਾ ਕਿ, ਜਾਇਜ਼ ਕੇਸਾਂ ਵਿਚ ਜਮਾਨਤ ਉਤੇ ਜਾਣ ਦਾ ਹਰ ਸ਼ਹਿਰੀ ਨੂੰ ਹੱਕ ਹੈ। ਉਸ ਨੇ ਹੋਰ ਕਿਹਾ ਕਿ, ਪੁਲਿਸ ਨੇ ਉਹਨਾਂ ਉਪਰ ਪਾਏ ਜਾ ਰਹੇ ਕਥਿਤ ਰਾਜਸੀ ਦਬਾਅ ਬਾਰੇ ਇਨਕਾਰ ਕੀਤਾ ਹੈ।

**ਦੀ ਸਟੇਟਮੈਨ – ਸਟਾਫ ਰੀਪੋਰਟਰ ਨਵੰਬਰ7, 1984**

ਰੀਪੋਰਟਰਾਂ ਨਾਲ ਗੱਲਬਾਤ ਕਰਦੇ ਦਿੱਲੀ ਦੇ ਲੈਫਟੀਨੈਂਟ ਗਵਰਨਰ ਮਿਸਟਰ ਮਦਨ ਮੋਹਨ ਕਿਸ਼ਨ ਵਾਲੀ ਨੇ ਕਿਹਾ ਕਿ, ਸਹਾਇਤਾ ਅਤੇ ਪੁਨਰਵਾਸ ਦੀ ਸਕੀਮ ਤਿਆਰ ਹੋ ਚੁੱਕੀ ਹੈ। ਵਾਲੀ ਨੈ ਕਿਹਾ ਕਿ, ਇਹ ਸਹਾਹਿਤਾ ਭਾਵੇਂ ਨਾ ਮਾਤਰ ਹੀ ਹੈ ਪਰ ਕਿਉਂਕਿ, ਤਬਾਹ ਹੋਈਆਂ ਜਾਇਦਾਦਾਂ ਪੁਨਰਵਾਸੀ ਕਲੋਨੀਆਂ ਵਿਚ ਹੀ ਹਨ, ਇਸ ਕਰਕੇ ਇਸ ਸਹਾਇਤਾ ਨਾਲ ਉਹ ਸਿਰ ਢਕਣ ਜੋਗਾ

ਉਪਰਾਲਾ ਕਰ ਸਕਦੇ ਹਨ।

**ਦੀ ਐਕਸਪ੍ਰੈਸ ਨਿਊਜ ਸਰਵਿਸ ਇੰਡੀਅਨ ਐਕਸਪ੍ਰੈਸ, ਨਵੰਬਰ 7, 1984**

ਕਈ ਪੁਲਿਸ ਅਧਿਕਾਰੀਆਂ ਨੇ ਕਿਹਾ ਕਿ, ਰਾਜਸੀ ਦਬਾਅ ਦੇ ਕਾਰਨ ਗ੍ਰਿਫਤਾਰੀਆਂ ਆਸਾਨ ਨਹੀਂ ਹਨ। ਜਦੋਂ ਕਮਿਸ਼ਨਰ ਰੀਪੋਰਟਰਾਂ ਨਾਲ ਗੱਲ ਕਰ ਰਿਹਾ ਸੀ ਤਾਂ ਇਕ ਸਥਾਨਕ ਐਮ.ਪੀ. ਜੋਰ ਨਾਲ ਦਰਵਾਜਾ ਖੋਲ੍ਹ ਕੇ ਚੀਕਣਾ ਸ਼ੁਰੂ ਕਰ ਦਿੰਦਾ ਹੈ ਕਿ ਉਸ ਦੀਆਂ ਹਿਦਾਇਤਾਂ ਵੱਲ ਧਿਆਨ ਨਹੀ਼ ਦਿੱਤਾ ਜਾ ਰਿਹਾ।"

**ਦੀ ਸਟੇਟਮੈਨ ਸਟਾਫ ਰੀਪੋਰਟਰ ਨਵੰਬਰ 7, 1984**

ਉਤਮ ਨਗਰ, ਨਗਲੋਈ, ਨਜਫਗੜ੍ਹ, ਗੋਬਿੰਦਪੁਰੀ ਅਤੇ ਮੰਗੋਲਪੁਰੀ ਵਿਚੋਂ ਆਏ ਤਕਰੀਬਨ 1000 ਸਿੱਖ ਮੰਗਵਲਵਾਰ ਤੱਕ ਤਿਲਕ ਨਗਰ ਗੁਰਦੁਆਰੇ ਵਿਚ ਬੈਠੇ ਸਨ ਅਤੇ ਸਰਕਾਰੀ ਸਹਾਇਤਾ ਕਿਤੇ ਨਜ਼ਰ ਨਹੀਂ ਸੀ ਆ ਰਹੀ।

ਇਸ ਅਚਾਨਕ ਆਏ ਸ਼ਰਨਾਰਥੀਆਂ ਲਈ ਗੁਰਦੁਆਰਾ ਕਾਫੀ ਨਹੀਂ ਸੀ ਤੇ ਅੰਦਰ ਬਾਹਰ ਜਾਣ ਦਾ ਇੰਤਜ਼ਾਮ ਠੀਕ ਤਰ੍ਹਾਂ ਨਹੀਂ ਸੀ ਹੋ ਰਿਹਾ।

ਐਕਸਪ੍ਰੈਸ ਨਿਊਜ ਸਰਵਿਸ, ਇੰਡੀਅਨ ਐਕਸਪ੍ਰੈਸ ਨਵੰਬਰ 8, 1984

## ਅੰਤਕਾ ਨੰਬਰ 4

## (ਫਸਾਦਾਂ ਵਿਚੋਂ ਬਚ ਨਿਕਲੇ ਸਿੱਖਾਂ ਨੇ ਜੋ ਜੋ ਲੋਕ ਪਹਿਚਾਣੇ)

ਹੇਠਾਂ ਉਹਨਾਂ ਰਾਜਨੀਤਕਾਂ ਦੀ ਲਿਸਟ ਹੈ, ਜਿਹਨਾਂ ਨੇ ਫਸਾਦ ਭੜਕਾਉਣ ਵਿਚ ਅਤੇ ਜਾਂ ਫਸਾਦ ਕਰਾਉਣ ਵਾਲਿਆਂ ਦੇ ਬਚਾਅ ਕਰਨ ਵਿਚ ਹਿੱਸਾ ਪਾਇਆ:

1. **ਮਿਸਟਰ ਐਚ. ਕੇ. ਐਲ. ਭਗਤ –** ਸਟੇਟ ਮੰਤਰੀ (ਸੂਚਨਾ ਮੰਤਰਾਲਾ) ਸ਼ਾਹਦਾਰਾਥਾਣੇ ਵਿਚ ਨਵੰਬਰ 5 ਤੱਕ ਫੜੇ ਹੋਏ ਫਸਾਦਕਾਰਾਂ ਨੂੰ ਛੁਡਵਾਣ ਵਿਚ ਦਖਲ ਦਿੱਤਾ।

2. **ਬਾਬੂ ਰਾਮ ਸ਼ਰਮਾ** – ਮਿਊਂਸਿਪਲ ਕਮੇਟੀ ਦਾ ਮੈਂਬਰ (ਵਾਰਡ ਨੰਬਰ 58) ਇਹ ਐਚ.ਕੇ.ਐਲ. ਭਗਤ ਦੀ ਸੱਜੀ ਬਾਂਹ ਸੀ। ਜਮਨਾ ਪਾਰ ਦੀਆਂ ਬਸਤੀਆਂ, ਬਾਬਰਪੁਰ, ਚਜੂਪੁਰ ਕਲੋਨੀ,ਮੌਜਪੁਰ, ਗੋਂਡਾ ਆਦਿ ਵਿਚ ਲੁਟ ਸਾੜ ਫੂਕ ਅਤੇ ਕਤਲ ਇਸੇ ਦੀ ਸ਼ਹਿ ਉਤੇ ਹੋਇਆ ਅਤੇ ਮੋਟਰ ਸਾਈਕਲਾਂ ਉਤੇ ਬੈਠ ਕੇ ਅਨਾਊਂਸਮੈਂਟਾਂ ਕਰਨ ਵਾਲੇ ਲੋਕਾਂ ਦੀ ਅਗਵਾਈ ਕੀਤੀ।

3. **ਸਜਨ ਕੁਮਾਰ, ਕਾਂਗਰਸ (ਆਈ)** ਵੱਲੋਂ ਮੈਂਬਰ ਪਾਰਲੀਮੈਂਟ, ਇਸ ਨੇ ਕਤਲ ਕਰਨ ਵਾਲਿਆਂ ਨੂੰ 100, 100 ਰੁਪਏ ਤੇ ਇਕ ਇਕ ਸ਼ਰਾਬ ਦੀ ਬੋਤਲ

ਦਿੱਤੀ।

4. **ਲਲਿਤ ਮਾਕਨ** – ਕਾਂਗਰਸ (ਆਈ) ਟ੍ਰੇਡ ਯੂਨੀਅਨ ਲੀਡਰ ਅਤੇ ਮੈਟਰੋਪੌਲੀਟਨ ਸਲਾਹਕਾਰ – ਇਸ ਨੇ ਵੀ ਭੀੜ ਵਿਚ ਸੌ ਸੌ ਰੁਪਏ ਤੇ ਇਕ ਇਕ ਬੋਤਲ ਵੰਡੀ ਇਸ ਦੀ ਚਿੱਟੀ ਅੰਬੈਸਡਰ ਕਾਰ ਆਜ਼ਾਦਪੁਰ ਨੇੜੇ ਜੀ.ਟੀ. ਰੋੜ ਉਤੇ ਚਾਰ ਦਫਾ ਆਈ। ਕਾਰ ਵਿਚੋਂ ਹੀ ਫਸਾਦਕਾਰੀਆਂ ਨੂੰ ਹਦਾਇਤਾਂ ਦਿੱਤੀਆਂ ਗਈਆਂ।

5. **ਧਰਮਦਾਸ ਸ਼ਾਸ਼ਤਰੀ** – ਕਾਂਗਰਸ (ਆਈ) ਕਰੋਲਬਾਗ ਤੋਂ ਮੈਂਬਰ ਪਾਰਲੀਮੈਂਟ/ਪ੍ਰਕਾਸ਼ ਨਗਰ ਵਿਚ ਸਿੱਖਾਂ ਦਾ ਘਰ ਲੱਭਣ ਲਈ ਵੋਟਰ ਲਿਸਟਾਂ ਲੈ ਕੇ ਫਿਰਦਾ ਦੇਖਿਆ ਗਿਆ। ਅਖਬਾਰੀ ਖਬਰਾਂ ਮੁਤਾਬਿਕ ਹੋਰ ਲੀਡਰਾਂ ਨੂੰ ਲੈ ਕੇ ਕਰੋਲ ਬਾਗ ਦੇ ਥਾਣੇਦਾਰ ਉਤੇ ਦਬਾਅ ਪਾਉਣ ਗਿਆ ਕਿ, ਉਹ ਲੁੱਟ ਮਾਰ ਕਰਨ ਵਿਚ ਫੜੇ ਲੋਕਾਂ ਨੂੰ ਛੱਡ ਦਏ।

6. **ਜਗਦੀਸ਼ ਟਾਈਟਲਰ** – ਸਦਰ ਚੋਣ ਹਲਕੇ ਵਿਚੋਂ ਕਾਂਗਰਸ (ਆਈ) ਦਾ ਐਮ.ਪੀ. –6 ਨਵੰਬਰ ਸ਼ਾਮ ਦੇ ਪੰਜ ਵਜੇ ਪੁਲਿਸ ਕਮਿਸ਼ਨਰ ਟੰਡਨ ਦੀ ਪ੍ਰੈਸ ਕਾਨਫਰੰਸ ਵਿਚ ਧੱਕੇ ਨਾਲ ਵੜ ਕੇ ਰੋਲਾ ਪਾਇਆ। ਇਕ ਰੀਪੋਰਟਰ ਨੇ ਦੱਸਿਆ ਕਿ, ਉਸ ਨੇ ਅੰਦਰ ਵੜਦੇ ਸਾਰ ਕਮਿਸ਼ਨਰ ਨੂੰ ਕਿਹਾ ਕਿ "ਮੇਰੇ ਆਦਮੀਆਂ ਨੂੰ ਫੜ ਕੇ ਤੁਸੀਂ ਸਹਾਇਤਾ ਵਿਚ ਰੁਕਾਵਟ ਪਾ ਰਹੇ ਹੋ।"

7. **ਮਹਿੰਦਰਾ – ਮੈਟਰੋਪੌਲਿਟਨ ਕਾਊਂਸਲਰ** – ਇਸ ਨੂੰ ਧਰਮ ਦਾਸ ਸ਼ਾਸ਼ਤਰੀ ਦੇ ਨਾਲ ਪ੍ਰਕਾਸ਼ ਨਗਰ ਵਿਚ ਵੋਟਰ ਲਿਸਟਾਂ ਲਈ ਫਿਰਦੇ ਦੇਖਿਆ ਗਿਆ।

8. **ਮੰਗਤ ਰਾਮ ਸਿੰਗਲ** – ਵਾਰਡ 32 ਵਿਚੋਂ ਮਿਊਸਪਲ ਮੈਂਬਰ – ਇਹ ਵੀ ਧਰਮ ਦਾਸ ਅਤੇ ਮਹਿੰਦਰਾ ਦੇ ਨਾਲ ਪ੍ਰਕਾਸ਼ ਨਗਰ ਵਿਚ ਵੋਟਰ ਲਿਸਟਾਂ ਲਈ ਫਿਰਦਾ ਦੇਖਿਆ ਗਿਆ।

9. **ਡਾਕਟਰ ਅਸ਼ੋਕ ਕੁਮਾਰ** – ਕਲਿਆਣਪੁਰੀ ਵਿਚੋਂ ਮਿਊਸਿਪਲ ਮੈਂਬਰ ਇਸ ਦੀ ਕਲਿਆਣਪੁਰੀ ਵਿਚ ਕੀਤੀ ਮੀਟਿੰਗ ਤੋਂ ਫੋਰਨ ਬਾਅਦ ਉਥੇ ਫਸਾਦ ਸ਼ੁਰੂ ਹੋ ਗਏ ਇਕ ਚਸਮਦੀਦ ਗਵਾਹ ਨੇ ਦੱਸਿਆ ਕਿ ਇਹ ਡਾਕਟਰ ਲੁਟਮਾਰ, ਸਾੜ ਫੂਕ ਅਤੇ ਬਲਾਤਕਾਰੀਆਂ ਦੇ ਗ੍ਰੋਹ ਦੀ ਅਗਵਾਈ ਕਰਦਾ ਦੇਖਿਆ ਗਿਆ।

**10. ਸੁਖਨਲਾਲ ਸੂਦ – ਮੈਟਰੋਪੋਲਿਟਿਨ ਸਲਾਹਕਾਰ** – ਚਸ਼ਮਦੀਦ ਗਵਾਹਾਂ ਮੁਤਾਬਿਕ ਇਸ ਨੇ ਲੁੱਟ, ਸਾੜ ਕਤਲ ਅਤੇ ਬਲਾਤਕਾਰੀਆਂ ਦੀ ਅਗਵਾਈ ਕੀਤੀ। ਇਹ ਪੈਟਰੋਲ ਲੈ ਕੇ ਆਇਆ ਅਤੇ ਇਸ ਕੋਲ ਸਿੱਖਾਂ ਦੇ ਘਰਾਂ ਦੇ ਪਤੇ ਵੀ ਸਨ। ਜਦੋਂ ਇਹ ਸ਼ੰਕਰਪੁਰੀ ਸਰਨਾਰਥੀ ਕੈਂਪ ਵਿਚ ਮਿਠਾਈ ਵੰਡਣ ਆਇਆ ਤਾਂ ਸਿੱਖ ਔਰਤਾਂ ਨੇ ਇਸ ਨੂੰ ਪਹਿਚਾਣ ਕੇ ਉਥੋਂ ਦੁਰਕਾਰ ਦਿੱਤਾ।

**11. ਜਗਦੀਸ਼ ਚੰਦਰ ਟੋਕਸ** – ਮੁਨਿਰਕਾ ਤੋਂ ਮਿਊਂਸਿਪਲ ਮੈਂਬਰ (ਵਾਰਡ 14) ਆਰ. ਕੇ. ਪੁਰਮ ਵਿਚ ਸੈਕਟਰ 4 ਤੇ 5 ਵਿਚ ਇਸ ਨੇ ਫਸਾਦਕਾਰੀਆਂ ਦੀ ਅਗਵਾਈ ਕੀਤੀ।

**12. ਈਸ਼ਵਰ ਸਿੰਘ** – ਮੰਗੋਲਪੁਰੀ, ਵਾਰਡ 37 ਤੋਂ ਮਿਊਂਸਿਪਲ ਮੈਂਬਰ – ਇਸ ਨੇ ਮੰਗੋਲਪੁਰੀ ਵਿਚ ਹੋਏ ਕਤਲੋਗਾਰਤ ਤੇ ਲੁੱਟ ਮਾਰ ਵਿਚ ਭੀੜ ਦੀ ਅਗਵਾਈ ਕੀਤੀ।

**13. ਬਲਵੰਤ ਖੋਖਰ** – ਯੂਥ ਕਾਂਗਰਸ (ਆਈ) ਦਾ ਲੀਡਰ। ਪਾਲਮ ਕਲੋਨੀ ਵਿਚ ਲੁੱਟ ਮਾਰ ਤੇ ਸਾੜ ਫੂਕ ਨੂੰ ਭੜਕਾਇਆ।

**14. ਫੈਜ਼ ਮੁਹੰਮਦ –** ਦਿੱਲੀ ਵਿਚੋ਼ ਕਾਂਗਰਸ (ਆਈ) ਯੂਥ ਵਿੰਗ ਦਾ ਲੀਡਰ ਸਕਰਪੁਰੀ ਤੇ ਮੰਗੋਲਪੁਰੀ ਦੇ ਸ਼ਰਨਾਰਥੀਆਂ ਦੇ ਕਤਲੋਗਾਰਤ ਕਰਨ ਵਾਲੀ ਭੀੜ ਦਾ ਇਸ ਨੂੰ ਇਕ ਹਿੱਸਾ ਦੱਸਿਆ।

**15. ਰਤਨ –** ਦਿੱਲੀ ਵਿਚੋਂ ਕਾਂਗਰਸ (ਆਈ) ਯੂਥ ਦਾ ਲੀਡਰ – ਇਸ ਨੇ ਪਾਲਮ ਕਲੋਨੀ ਵਿਚ ਹੋਈ ਲੁੱਟ ਖਸੁੱਟ ਵਿਚ ਹਿੱਸਾ ਪਾਇਆ।

**16. ਸਤਬੀਰ ਸਿੰਘ** – ਕਾਂਗਰਸ (ਆਈ) ਲੀਡਰ – ਇਸ ਨੇ ਸ੍ਰੀ ਗੁਰੂ ਹਰਕ੍ਰਿਸ਼ਨ ਪਬਲਿਕ ਸਕੂਲ (ਮੁਨਿਰਕੇ) ਵਿਖੇ ਬੱਸਾਂ ਵਿਚ ਲੋਕਾਂ ਨੂੰ ਢੋਇਆ। ਇਸ ਨੇ ਸਕੂਲ ਬੱਸਾਂ ਸਾੜੀਆਂ ਅਤੇ ਬਿਲਡ਼ਿਗ ਦੇ ਕੁਝ ਹਿੱਸੇ ਸਾੜੇ। ਇਕ ਨਵੰਬਰ ਦੀ ਰਾਤ ਨੂੰ ਇਹ ਸਾਰੀ ਰਾਤ ਸਿੱਖਾਂ ਨੂੰ ਕੁੱਟਦਾ ਮਾਰਦਾ ਤੇ ਲੁੱਟਦਾ ਰਿਹਾ।

## *2. ਪੁਲਿਸ*

ਹੇਠਲੀ ਲਿਸਟ ਉਹਨਾਂ ਪੁਲਿਸ ਅਫਸਰਾਂ ਦੀ ਹੈ, ਜਿਹਨਾਂ ਉਤੇ ਫਰਜ਼ਾਂ ਦੀ ਕੋਤਾਹੀ ਜਾਂ ਫਸਾਦਾਂ ਵਿਚ ਹਿੱਸਾ ਤੇ ਸਹਾਇਤਾ ਦਾ ਦੋਸ਼ ਹੈ:

**1. ਮਲਹੋਤਰਾ –** ਏ.ਸੀ.ਪੀ. ਸ਼ਕਰਪੁਰ ਵਿਚਲੇ ਪੁਲਿਸ ਦੇ ਪੂਰਬੀ ਜਿਲ੍ਹੇ ਦਾ। ਇਸ ਨੇ ਭੀੜ ਇਕੱਠੀ ਕੀਤੀ ਕਹਿੰਦਾ ਸੁਣਿਆ ਗਿਆ ਕਿ "ਤੁਹਾਨੂੰ ਚਾਹੀਦਾ ਸੀ

ਕਿ, ਤੁਸੀਂ ਤਰਲੋਚਨ ਸਿੰਘ ਭਾਟੀਆ (ਇਕ ਕਾਂਗਰਸ ਵਰਕਰ) ਦੇ ਨਾਲ ਗੁਰਦੁਆਰੇ ਨੂੰ ਵੀ ਉਡਾ ਦਿੰਦੇ। ਮਲਹੋਤਰਾ ਆਪ ਜੀਪ, ਸਟੇਸ਼ਨ ਵੈਗਨ, ਸਟੇਨ ਗੰਨਾਂ ਨਾਲ ਲੈਸ ਦੋ ਬੰਦੇ ਰੀਵਾਲਵਰ, ਪੈਟਰੋਲ ਅਤੇ ਪੱਥਰ ਲੈ ਕੇ ਭੀੜ ਦੇ ਨਾਲ ਤੁਰਿਆ। ਚਸਮਦੀਦ ਗਵਾਹਾਂ ਨੇ ਦੱਸਿਆ ਕਿ ਉਸ ਨੇ ਭੀੜ ਵਿਚ ਹਥਿਆਰ ਸਪਲਾਈ ਕੀਤੇ। ਇਸ ਨੇ ਸਕਰਪੁਰੀ ਥਾਣੇ ਦੇ ਮਤਹਿਤ ਲਖਸ਼ਮੀ ਨਗਰ ਅਤੇ ਗੁਰੂ ਨੰਗਲ ਨਗਰ ਵਿਚ ਭੀੜ ਨੂੰ ਉਕਸਾਇਆ।

2. **ਥਾਣੇਦਾਰ ਰਾਓ ਰਾਮ ਮੇਹਰ** (ਸ਼ਕਰਪੁਰੀ) ਇਸ ਨੇ ਇੱਕਠੀ ਹੋਈ ਭੀੜ ਨੂੰ ਸਿੱਖ ਘਰਾਂ ਅਤੇ ਦੁਕਾਨਾਂ ਦੀ ਸ਼ਨਾਖਤ ਕਰਵਾਈ।

3. **ਥਾਣੇਦਾਰ ਹਰੀ ਰਾਮ ਭੱਟੀ** – ਸੁਲਤਾਨਪੁਰੀ ਥਾਣੇ ਵਿਚੋਂ – ਇਸ ਨੇ ਸਿੱਖਾਂ ਕੋਲੋਂ ਹਥਿਆਰ ਖੋਹੇ। ਇਸ ਉਤੇ ਦੋਸ਼ ਲਗਦਾ ਹੈ ਕਿ, ਨਵੰਬਰ 1 ਅਤੇ 2 ਦੀ ਰਾਤ ਨੂੰ ਇਸ ਨੇ ਖੁਦ ਦੋ ਸਿੱਖ ਮਾਰ ਦਿੱਤੇ ਅਤੇ ਨਵੰਬਰ ਤਿੰਨ ਅਤੇ ਚਾਰ ਨੂੰ ਬੰਦੂਕ ਦੀ ਨਾਲੀ ਉਤੇ ਜਬਰਦਸਤੀ ਸਿੱਖਾਂ ਦੇ ਸਿਰ ਮੂੰਹ ਮੁੰਨੇ।

4. **ਥਾਣੇਦਾਰ ਰਵਿਦਾਸ ਸਿੰਘ** – ਸਦਰ ਥਾਣਾ, ਇਸ ਨੇ ਆਪ ਘਰ ਭੰਨੇ ਤੇ ਅੱਗਾਂ ਲਾਈਆਂ।

5. **ਥਾਣੇਦਾਰ ਸੂਰਵੀਰ ਸਿੰਘ** – ਕਲਿਆਣਪੁਰੀ ਥਾਣਾ, ਇਹ ਤਿਰਲੋਕਪੁਰੀ ਵਿਚ ਹੋ ਰਹੇ ਖ਼ੂਨ ਖਰਾਬੇ ਦੇ ਦੌਰਾਨ 1 ਨਵੰਬਰ ਦਿਨ ਦੇ ਢਾਈ ਵਜੇ ਉਥੇ ਗਿਆ। ਇਸ ਨੇ ਉਸੇ ਵੇਲੇ ਉਥੋਂ ਹੈਡ ਕਾਂਸਟੇਬਲ ਤੇ ਹੋਰ ਸਿਪਾਹੀ ਹਟਾ ਦਿੱਤੇ ਤਾਂਕਿ ਫਸਾਦਕਾਰੀ ਰੱਜ ਕੇ ਲੁੱਟ ਮਾਰ, ਕਤਲ ਤੇ ਬਲਾਤਕਾਰ ਕਰ ਸਕਣ।

7. **ਸਬ ਇਨਸਪੈਕਟਰ ਆਰ.ਡੀ. ਸਿੰਘ** – ਲੋਨੀ ਰੋਡ ਉਤੇ ਦੁਰਗਾਪੁਰੀ ਗੁਰਦੁਆਰੇ ਵਿਚ ਬੈਠੇ ਸ਼ਰਨਾਰਥੀਆਂ ਨੇ ਦੱਸਿਆ ਕਿ, ਇਸ ਨੇ ਫਸਾਦਕਾਰੀਆਂ ਦੀ ਸਹਾਇਤਾ ਕੀਤੀ ਅਤੇ ਆਪ ਖੁਦ ਕਈ ਸਿੱਖਾਂ ਨੂੰ ਕਤਲ ਕੀਤਾ।

8. **ਥਾਣੇਦਾਰ ਅਤੇ ਇਕ ਸਿਪਾਹੀ** – ਆਰ. ਕੇ. ਪੁਰਮ ਸੈਕਟਰ 4 ਦੇ ਥਾਣੇ ਵਿਚੋਂ ਚਸ਼ਮਦੀਦ ਗਵਾਹ ਦੇ ਮੁਤਾਬਿਕ ਇਹਨਾਂ ਨੇ ਉਸ ਵੇਲੇ ਸਹਾਇਤਾ ਕਰਨ ਤੋਂ ਸਾਫ ਨਾਂਹ ਕਰ ਦਿੱਤੀ, ਜਦੋਂ ਬਰਸਰਾਏ ਦੇ ਦੋ ਵਸਨੀਕਾਂ ਨੇ ਇਹਨਾਂ ਨੂੰ ਸੈਕਟਰ 4 ਵਿਚ ਇਕ ਸਿੱਖ ਦੇ ਘਰ ਤੇ ਹੋ ਰਹੇ ਹਮਲੇ ਤੋਂ ਬਚਾਉਣ ਲਈ ਸਹਾਇਤਾ ਲਈ ਆਖਿਆ ਬਲਕਿ ਇਹਨਾਂ ਨੇ ਕਿਹਾ ਕਿ ਸਿੱਖ ਮਾਰ ਹੀ ਦੇਣੇ ਚਾਹੀਦੇ ਹਨ।

ਕੁਝ ਹੋਰ ਨਾਮ ਇਸ ਪ੍ਰਕਾਰ ਹਨ:

**9. ਤਿਰਲੋਕਪੁਰੀ ਦਾ ਥਾਣੇਦਾਰ 'ਤਿਆਗੀ'**

**10. ਤਿਰਲੋਕਪੁਰੀ ਦਾ ਇਨਸਪੈਕਟਰ 'ਰਾਣਾ'**

**11. ਸ਼ਕਰਪੁਰ ਦਾ ਸਬ ਇਨਸਪੈਕਟਰ 'ਮੂਲਚੰਦ'**

**12. ਤਿਲੋਕਪੁਰੀ ਦਾ ਅਸਿਸਟੈਂਟ ਸਬ ਇਨਸਪੈਕਟਰ 'ਬਖਸ਼ੀ'**

**13. ਤਿਰਲੋਕਪੁਰੀ ਵਿਚ, ਕਲਿਆਣਪੁਰੀ ਥਾਣੇ ਦਾ ਹੈਡ ਕਾਂਸਟੇਬਲ 'ਰਾਜਵੀਰ ਸਿੰਘ'**

## *3. ਹੋਰਨਾਂ ਲੋਕਾਂ ਦੇ ਨਾਮ*

ਹੇਠ ਲਿਖੇ ਨਾਮ ਉਹਨਾਂ ਲੋਕਾਂ ਦੇ ਹਨ, ਜਿਹੜਾਂ ਉਤੇ ਲੁੱਟ ਮਾਰ, ਸਾੜ ਫੂਕ ਅਤੇ ਹੋਰ ਗੁੰਡਾਗਰਦੀ ਕਰਨ ਦੇ ਦੂਸ਼ਨ ਲਾਏ ਜਾਂਦੇ ਹਨ:

### ਤਿਰਲੋਕਪੁਰੀ

**ਬਲਾਕ 5 – ਪਪੀਤਾ** – ਕਤਲ ਕਰਨ ਵਾਲਿਆਂ ਦਾ ਉੱਘਾ ਮੋਢੀ

**ਬਲਾਕ 14 – 3 ਬਲੇਸਵਰ ਭਾਰਗੀ** ਯਾਨਿ ਕਿ ਭੋਲੂ ਬਾਲ ਕਿਸ਼ਨ

**ਬਲਾਕ 21 – 4 ਬਾਲ ਕਿਸ਼ਨ –5 ਬਿਹਾਰੀ ਧੋਬੀ**

**ਬਲਾਕ 25 – ਬੀ ਡੀ. ਸ਼ਰਮਾ**

**ਬਲਾਕ 27 7 ਇਸਰਾਲੀ ਅਲੀ ਯਾਨਿ** ਕਿ 'ਚੁੰਨੂੰ' 8 'ਸਲੀਮ' ਜਾਣਿਆ ਪਹਿਚਾਣਿਆ **ਗੁੰਡਾ** – ਇਸ ਨੇ ਕਈ ਕਤਲ ਕੀਤੇ

**9. – ਮੱਸਾ ਅਫੀਮਚੀ**

**ਬਲਾਕ 28 – ਡਾ. ਯਹੀਆ ਸਦੀਕੀ।** ਇਸ ਦਾ ਬਲਾਕ 27 ਵਿਚ ਕਲਿਨਿਕ ਹੈ। ਭੀੜ ਦੀ ਅਗਾਵਾਈ ਕੀਤੀ।

**11. ਮੰਨੂੰ ਸਿੰਘ ਦੁਕਾਨਦਾਰ**

**12. ਸੋਨੀ ਰੇਲਵੇ ਕਰਮਚਾਰੀ**

**13. ਮੁਕੇਸ਼** – ਲੁਟ ਸਾੜ ਫੂਕ ਤੋਂ ਕਤਲਾਂ ਵਿਚ ਹਿੱਸਾ ਲਿਆ।

ਬਲਾਕ 29 –14– **ਮੁਕਰੀ ਮਾਸਟਰ** (ਦਰਜੀ) ਕਤਲਾਂ ਵਿਚ ਹਿੱਸਾ ਲਿਆ।

ਬਲਾਕ 30 –15– **ਓਮ ਪ੍ਰਕਾਸ਼ (ਓਮੀ)** ਮਿਸਤਰੀ। ਕਤਲਾਂ ਵਿਚ ਹਿੱਸਾ ਲਿਆ।

16. **ਵੇਦ ਪ੍ਰਕਾਸ਼ (ਓਮ ਪ੍ਰਕਾਸ ਦਾ ਭਰਾ)** ਕਤਲ ਅਤੇ ਬਲਾਤਕਾਰ ਕੀਤੇ।

17. **ਨੂਰ ਜਹਾਂ –** ਮੁਸਲਮਾਨਾਂ ਨੂੰ ਭੜਕਾਇਆ ਕਿ ਸਿਖ ਮਸਜਿਦਾਂ ਸਾੜ ਰਹੇ ਹਨ।

18. **ਕਰਾਮਾਤ ਸੀਮਿੰਟ ਦਾ ਵਪਾਰੀ।**

19. **ਸ਼ਬਨਗ – ਟੀ.ਵੀ. ਦੀ ਦੁਕਾਨ**

20. **ਦਮੇਸ਼,**

21. **ਪੰਜੂ**

22. **ਸਲੀਮ, ਕਤਲਾਂ ਵਿਚ ਹਿੱਸਾ ਲਿਆ।**

23. **ਅਬਾਸ**

24. **ਮੁਕਰੀ –ਵੀਡੀਓ ਦੀ ਦੁਕਾਨ**

25. **ਹਸਨ**

**ਬਲਾਕ 31– ਕਮਾਰੁਦੀਨ,** ਆਟਾ ਚੱਕੀ ਤੇ ਫਰਨੀਚਰ ਵਪਾਰੀ

26. **ਨਿਆਮਤ ਅਲੀ**

27. **ਨੀਨਣ, ਚਾਹ ਦੀ ਦੁਕਾਨ**

28. **ਡਾ. ਵੀ. ਪੀ. ਸਿੰਘ**

29. **ਦੁਲੀ ਚੰਦ ਸਥਾਨਕ ਲੀਡਰ**

**ਬਲਾਕ 32–**

30. **ਰਾਮਪਾਲ ਸਰੋਜ**, ਪ੍ਰਧਾਨ ਅਤੇ ਕਾਂਗਰਸ (ਆਈ) ਵਰਕਰ/ ਇਸ ਨੇ ਗੋਪਾਲ ਸਿੰਘ, ਰਾਂਝਾ ਸਿੰਘ ਤੇ ਮਕਾਲ ਸਿੰਘ ਨੂੰ ਕਤਲ ਕੀਤਾ। ਇਸ ਉਤੇ ਬਲਾਤਕਾਰ ਅਤੇ ਸਾੜ ਫੂਕ ਦੇ ਵੀ ਦੋਸ਼ ਹਨ।

32. **ਕਿਸ਼ੋਰੀ ਲਾਲ ਅਤੇ ਚਾਰ ਭਰਾ**, ਸਰਵਨ, ਸੀਆ, ਛੋਟੇ ਅਤੇ ਕਮਲ। ਇਹਨਾਂ ਦੀ ਮੀਟ ਦੀ ਦੁਕਾਨ ਹੈ। ਇਹਨਾਂ ਨੇ ਹੁਕਮ, ਤੀਰਥ, ਸਜਨ ਸਿੰਘ, ਸੋਮਾ ਸਿੰਘਅਤੇ ਤਾਰਾ ਸਿੰਘ ਦਾ ਕਤਲ ਕੀਤਾ।

33. **ਜੱਗਾ ਸਾਂਸੀ ਅਤੇ ਉਸ ਦੀ ਪਤਨੀ ਦਰੋਪਤੀ** – ਇਹਨਾਂ ਨੇ ਸਾੜਫੂਕ, ਕਤਲ ਅਤੇ ਬਲਾਤਕਾਰਾਂ ਵਿਚ ਹਿੱਸਾ ਲਿਆ।

34. **ਖੜਕ ਸਿੰਘ ਪਰਧਾਨ**

35. **ਗਫਰ ਖਾਨ** – ਸੀਮਿੰਟ ਦਾ ਵਪਾਰੀ

36. **ਬਾਬੂ ਖਾਨ** – ਦੁਧ ਵੇਚਣ ਵਾਲਾ

37. **ਮੰਨੂੰ ਸਾਂਸੀ**

38. **ਅਸੀਮ**

39. **ਸੋਮਨਾਥ** – ਇਸ ਨੇ ਕਈ ਕਤਲ ਕੀਤੇ, ਜਿਹਨਾਂ ਵਿਚ ਹੋਸ਼ਿਆਰ ਸਿੰਘ ਸਪੁੱਤਰ ਮਿਲਾਪ ਸਿੰਘ ਤੇ ਤਿੰਨ ਹੋਰ ਨੋਜਵਾਨ, ਜਿਹਨਾਂ ਨੂੰ ਇਸ ਨੇ ਲਾਕਰ ਵਿਚ ਬੰਦ ਰੱਖਿਆ ਤੇ ਫਿਰ ਹੋਰ ਬੰਦੇ ਨਾਲ ਲੈ ਕੇ ਕਤਲ ਕਰ ਦਿੱਤਾ।

40. **ਅਜੀਤ**

41. **ਕਾਦਿਰ**, 42 ਮੋਂਗਾ, 43. ਸੱਤੀ, 44. ਤੇਲੋ ਸਾਂਸੀ (ਦਰੋਪਤੀ ਦੀ ਭੈਣ)

45. **ਰੂਪਲਾਲ** = ਇਸ ਨੇ ਲਾਭ ਸਿੰਘ ਦਾ ਕਤਲ ਕੀਤਾ।

46. **ਓਮੀ ਚਮਾਰ**

47. 31. ਬਲਾਕ ਵਿਚ ਸੌਦੇ ਦੀ ਦੁਕਾਨ

48. **ਪਹਿਵਾਨ** (ਰਸ਼ੀਦ ਦਾ ਭਰਾ) 9 ਬੱਚਨ

50. **ਅਜੀਜ਼**, 51 ਅਨਸਰ, 52 **ਕੈਲੋਖਾਨ ਢਾਬੇ ਵਾਲਾ।**

53. **ਆਬਾਸ** ਕੱਪੜੇ ਤੇ ਜੁੱਤੀਆਂ ਦੀ ਬਲਾਕ 27 ਵਿਚ ਦੁਕਾਨ

54. **ਡਾ. ਲਾਂਬੋ,** 55 **ਭਾਲੂ ਸ਼ਰਾਬ ਵੇਚਣ ਵਾਲਾ**, 56 **ਕਿਆਮਤ ਅਲੀ**

57. **ਰਾਜੂ ਭੰਗੀ,** 58. **ਜੱਗੀ,** 59. **ਭਈਆ**, 60. **ਮੁਰਲੀ ਖਾਨ**,

61. **ਸ਼ੇਰ ਖਾਨ**

62. **ਰਾਜਾ ਰਾਮ ਰਿਕਸ਼ਾ ਮਾਸਟਰ**, 63 **ਬੇਖੀਸ ਰਮੇਸ਼,**

64. **ਬੇਧੂ ਰਾਮ –** ਇਸ ਨੇ 32/97 ਤੇ 32/99 ਵਿਚ ਕਤਲ ਕੀਤੇ।

**ਬਲਾਕ 33:**

65. **ਪੱਪੂ** – ਇਸ ਨੇ ਕਤਲ ਕੀਤੇ

66. **ਭੂਮ** – ਸਥਾਨਕ ਗੁੰਡਾ

67. **ਗਿਆਨੋ** – ਵਿਦਿਆਰਥੀ

68. **ਮੁਹੰਮਦ** – ਸਾਈਕਲ ਦੀ ਦੁਕਾਨ

69. **ਬਿਰਜੂ,** 70 ਜ਼ਾਕਿਰ

71. **ਕਮਲ ਸਿੰਘ** ਰਿਕਸ਼ਾ ਮਾਸ਼ਟਰ, 72 ਮੁਨਸ਼ੀ,

73. **ਰਸ਼ੀਦ** – 32 ਬਲਾਕ ਵਿਚ ਰਿਕਸ਼ਾ ਠੀਕ ਕਰਨ ਦੀ ਦੁਕਾਨ – ਇਸ ਨੇ ਕਤਲ ਕੀਤੇ

**ਬਲਾਕ 34**

74. **ਮਹਿੰਦਰੂ**

75. **ਰਤਨ** (ਮਹਿਦਰੂ ਦਾ ਭਰਾ) 76 ਬਹਿਮ ਸ਼ਰਮ, 77 ਮਹਿੰਦਰ ਪਾਲ

78. **ਸ਼ੇਰ ਸਿੰਘ ਦੁਕਾਨਦਾਰ**

**ਬਲਾਕ 35**

79. **ਜੀਵਨ**

80. **ਬੀ.ਬੀ. ਪਾਂਡੇ**

**ਹੋਰ ਬਲਾਕ**

81. **ਡੀ.ਆਰ. ਲਖਸ਼ਮੀ** – ਯੂਥ ਕਾਂਗਰਸ (ਆਈ)

**84. ਇਕ ਮੁਲਾਂ ਜੋ ਤਿਰਲੋਕਪੁਰੀ ਮਸਜਿਦ ਵਿਚ ਬੱਚਿਆ ਨੂੰ ਪੜ੍ਹਾਉਂਦਾ ਹੈ,** ਉਸ ਨੇ ਮੁਸਲਮਾਨਾਂ ਨੂੰ ਦੋ ਸਥਾਨਕ ਗੁਰਦੁਆਰੇ ਸਾੜਨ ਲਈ ਉਕਸਾਇਆ।

85. **ਲਖਨ**, 86 ਰੋਹਤਾਸ –ਜਮੀਨ ਮਾਲਕ, 87 ਰਿਸ਼ੀ – ਜ਼ਮੀਨ ਮਾਲਕ

88. **ਕਿਰਪਾਲ** – ਜ਼ਮੀਨ ਮਾਲਕ 89. ਬਰਹਮ ਤਿਰਲੋਕਪੁਰੀ ਵਿਚ ਚਾਹ ਦੀ ਦੁਕਾਨ

90. **ਚੱਬਨ ਅਤੇ ਮੁਨੀਮ** – ਕੱਪੜੇ ਤੇ ਦਰਜੀ ਦੀ ਮਸਜਿਦ ਨੇੜੇ ਦੁਕਾਨ – ਦਲੀਪ ਸਿੰਘ ਦੇ ਕਾਤਲ

91 **ਬਾਬੂ ਮੁੱਲਾਂ**

**ਬਲਾਕ ਏ–4**

92. **ਏ ਬਾਗੜੀ ਪ੍ਰਧਾਨ, 93 ਬਰਹਮਨੰਦ ਗੁਪਤਾ ਪ੍ਰਧਾਨ, 94 ਨਥੂ ਪ੍ਰਧਾਨ ਚੂੜਾ**

95. **ਉਦਲ ਜਾਟ, 96. ਹਨੁਮਾਨ ਰਾਸ਼ਨ ਸ਼ਾਪ ਦਾ ਮਲਾਕ, 97 ਗਯਨੰਦ** ਦੁਕਾਨਦਾਰ,

98. **ਗਨਪਤ ਦੁਕਾਨਦਾਰ**, 99 **ਪ੍ਰਿਯਾ** (ਗੁਜਰਾਤੀ)

100. **ਗੁਰਬਤ ਭਰਾ**

101. **ਇਸਲਾਮ,** 102. **ਰਾਓ**, 103, **ਛਾਗਾਂ ਡਾਕਟਰ**, 104 **ਓਮੀ ਮਾਸਟਰ**

105. **ਗਰੀਬ ਦਾਸ,** 106 **ਵਰਮਾਨੰਦ** ਮਿੱਟੀ ਤੇ ਤੇਲ ਦਾ ਵਿਉਪਾਰੀ

**ਬਲਾਕ 4–5**

107. **ਹਸਲਾ ਰਾਮ**, 108. **ਮੰਗਲਾ**, 109. **ਸਤਬੀਰ**, 110 **ਸਾਲਾਮ,**

**ਬਲਾਕ ਬੀ – 1**

111. **ਪਾਲ ਬ੍ਰਾਹਮਣ,** 112. **ਸ਼ੰਭੂ,** 113 **ਖਿਸਮਣੀਆਂ**, 114 **ਕੁਮਾਰ**

**ਬਲਾਕ–3**

115. **ਗੋਪਾਲ ਅਤੇ ਉਸਦੇ ਭਰਾ**, 116 **ਬਬਰ ਤੇ ਉਸਦਾ ਪਿਓ**,

117 **ਤਿਵਾੜੀ**

118. **ਰਘਬੀਰ ਭੰਗੀ,** 119. **ਪ੍ਰਤਾਪ ਭੰਗੀ,** 120 **ਵਾਜੀਜ਼**

**ਬਲਾਕ ਸੀ–4**

121. **ਬ੍ਰਿਜਲਾਲ ਅਤੇ ਪੁੱਤਰ**, 122 **ਕਾਲਾਰਾਮ** ਅਤੇ ਉਸ ਦੇ ਦੋ ਮੁੰਡੇ

123. **ਪ੍ਰੇਮ ਸਿੰਘ ਜਾਂ ਪ੍ਰੇਮ ਮੁਚੀਵਾਲ,** ਜਾਇਦਾਦ ਵਿਉਪਾਰੀ

124. **ਜੈ ਕਿਸ਼ਨ ਭੰਗੀ**, 125. **ਡੈਨੀ,** 126 **ਪੱਪੂ,** 127 **ਰਾਜੂ,**

128 **ਰਵੀਕਰਨ ਦਰਜੀ**

129. **ਕੰਨਾਰਾਮ,** 130 **ਮੋਹਨ ਲਾਲ** ਸਪੁਤਰ ਬਕੇਡਾ ਕੋਮਲ

**ਬਲਾਕ ਪੀ–3**

131. **ਤਾਰਾ ਚੰਗ ਮਿਸਤਰੀ**, 132 **ਮਾਸਟਰ ਮਿੱਟੀ ਦੇ ਤੇਲ ਵਾਲਾ**

133. **ਰਾਧੇ ਸ਼ਾਮ ਮਕੈਨਿਕ,** 134 **ਬਾਬੂ ਲਾਲ ਸਬਜ਼ੀ ਵਾਲਾ**,

135 **ਸਿਕੰਦਰ ਦਾ ਭਰਾ**

136. **ਗੁਲਾਬ ਸਿੰਘ ਗੁਦਾਮ ਵਾਲਾ**

ਮੰਗੋਲਪੁਰੀ

137 **ਹਰਦਵਾਰੀ ਲਾਲ** ਮੰਡਲ ਪ੍ਰਧਾਨ

138. **ਨਰਿੰਦਰ ਸਿੰਘ** ਕਾਂਗਰਸ (ਆਈ) ਕਰਮਚਾਰੀ

139. **ਸਲੀਮ ਕੁਰੈਸ਼ੀ** – ਕਾਂਗਰਸ (ਆਈ) ਕਰਮਚਾਰੀ ਅਤੇ ਵਾਕਫ ਕਲਬ ਦਾ ਮੈਂਬਰ

140. **ਸਵਕੀਨ** – ਕਾਂਗਰਸ (ਆਈ) ਮੈਂਬਰ ਅਤੇ ਵਾਕਫ ਕਲਬ ਦਾ ਮੈਂਬਰ

141. **ਮਾਲਾ ਰਾਮ** – ਕਾਂਗਰਸ (ਆਈ) ਮੈਂਬਰ ਅਤੇ ਵਾਕਫ ਕਲੱਬ ਦਾ ਮੈਂਬਰ

142. **ਰਾਜਿੰਦਰ** – ਨਿਊ ਸਟਾਰ ਕਲੱਬ ਵਾਲਾ, 143 ਸ਼ਿਵ ਚਰਨ

**ਮੌਜ਼ਪੁਰ –ਗੌਂਡਾ**

144. **ਭਿਸਨੂੰ ਜੋਗਿੰਦਰ** – ਮਿੱਟੀ ਦੇ ਤੇਲ ਵਾਲਾ

145. **ਤ੍ਰਿਲੋਕ** –ਚੱਕੀ ਵਾਲਾ, 146. ਗੁਪਤਾ, ਪੇਪਰ ਵੇਚਣ ਵਾਲਾ

147. **ਤੇਲੂ ਰਾਮ** –ਦਰਜੀ ਦਾ ਕੰਮ ਸਿੱਖਣ ਵਾਲਾ

148. **ਰਾਮ ਕਿਸ਼ਨ** – ਦਰਜੀ ਦਾ ਕੰਮ ਸਿੱਖਣ ਵਾਲਾ, 149. **ਭੋਲਾ ਦੋਧੀ**

150. **ਬਲਬੀਰ ਦੋਧੀ ਦਾ ਮੁੰਡਾ**, 151. **ਪ੍ਰੇਮ ਨਾਈ,**

152. **ਗਿਆਨੀ ਮਲਵਈ**

153. **ਨਾਰਾਇਣ ਦਾ ਪੁੱਤਰ,** 154. **ਬ੍ਰਹਮ**

ਸ਼ਕਰਪੁਰੀ

155. **ਭਾਟੀਆ** – ਕਾਂਗਰਸ (ਆਈ) ਵਰਕਰ, 156. **ਡੋਗਰਾ**– ਕਾਂਗਰਸ (ਆਈ) ਵਰਕਰ

157. **ਮਿਸਟਰ ਸਿੰਘ** – ਕਾਂਗਰਸ (ਆਈ) ਵਰਕਰ

158. **ਲਖਸ਼ਮੀ ਧੋਬਨ** – ਇਸ ਨੈ ਲੋਕਾਂ ਨੂੰ ਜੀਂਦੇ ਸਿੱਖ ਸਾੜਨ ਲਈ ਉਸਾਇਆ

159. **ਮਿਸਟਰ ਅਸ਼ਵਨੀ** – ਭਾਰਤੀ ਜਨਤਾ ਪਾਰਟੀ ਦਾ ਕਰਿੰਦਾ

160. **ਸੱਤਪਾਲ** – ਸ਼ਕਰਪੁਰ ਹਾਈਵੇ ਉਤੇ 3 ਸਟਾਰ ਹੋਟਲ ਦਾ ਮਾਲਕ

161. **ਅਸ਼ੋਕ ਕੁਮਾਰ**– ਆਟੇ ਦੀ ਮਿੱਲ੍ਹ ਦਾ ਮਾਲਕ, 162 ਰਾਮ ਨਿਵਾਸ ਸ਼ਰਮਾ

163. **ਰੋਹਤਾਸ਼ ਸਿੰਘ** ਸ਼ਕਰਪੁਰ ਪਿੰਡ ਵਿਚੋਂ

**ਖਜੂਰੀ ਖਾਸ**

164. **ਕਦਮ ਸਿੰਘ** ਸਰਪੰਚ, 165. ਕਦਮ ਸਿੰਘ ਦੇ ਭਤੀਜੇ ਜਾਂ ਭਾਣਜੇ

166. **ਨੰਬਤ ਸਿੰਘ** ਰਾਸ਼ਨ ਦੀ ਦੁਕਾਨ

167. **ਸ਼ਿਆਮ ਲਾਲ** ਰੀਟਾਇਰਸ਼ੁਦਾ ਏ.ਐਸ.ਆਈ.

168. **ਜੈ ਸਿੰਘ** – ਮਿੱਟੀ ਦੇ ਤੇਲ ਦਾ ਵਪਾਰੀ, 169 ਜੁੰਗਨੂੰ, 170 ਪ੍ਰਸਾ

171. **ਪ੍ਰਤਾਪ,** ਸਾਗਰਪੁਰ ਦਾ ਪ੍ਰਧਾਨ। ਇਸ ਨੇ ਬੁਧ ਸਿੰਘ ਪਰਵਾਰ ਦੇ 22 ਮੈਂਬਰ ਕਤਲ ਕਰਵਾਏ।

172. **ਡਬੂ ਭੰਗੀ**, 173. **ਕਾਲੀਆ ਭੰਗੀ,** 174 **ਉਪਲੀ ਭੰਗੀ,**

175. **ਸੋਨ ਸਾਂਸੀ** 176. **ਮੋਹਨ ਸਾਂਸੀ,** 177 **ਭਾਨਾ ਸਾਂਸੀ,**

178 **ਰਾਜੂ ਭੰਗੀ**

179. **ਮਾਲਾ ਰਾਮ** – ਇਸ ਨੇ ਮੁਫਤ ਮਿੱਟੀ ਦਾ ਤੇਲ ਵੰਡਿਆ

**ਮੰਡਾਵਲੀ – ਉਚਪੁਰ**

180. **ਸਚਦੇਵ** – ਜਾਇਦਾਦ ਦਾ ਵਿਉਪਾਰੀ

181. **ਰਾਜ ਕਾਲੀਆ** – ਸੀਮੈਂਟ ਦਾ ਵਿਉਪਾਰੀ

182. **ਗੁਪਤਾ ਯਾ ਚੌਂਕੀ**, ਗਰੋਸਰੀ ਸਟੋਰ ਵਾਲਾ

183. **ਰਾਮਪ੍ਰਕਾਸ਼** – ਖਾਦੀ ਭਵਨ ਦਾ ਵਰਕਰ

184. **ਡਾ. ਬਬਰ,** 185. **ਧਰਮ ਪਾਲ**, 186. **ਕਿਸ਼ਨ ਦੱਤ,**

187. **ਬਾਬੂ ਰਾਮ**

188. **ਲਾਲ ਬਹਾਦੁਰ ਮਿਸ਼ਰਾ**, 189. **ਜੋਸ਼ੀ**

190 **ਬਲਵਾਨ ਖੋਖਰ,** 191 **ਮਹਿੰਦਰ ਸਿੰਘ ਬਰਗਡੋਲਾ,**

192. **ਪੰਡਤ ਤਾਰਾ ਚੰਦ**

193. **ਈਸ਼ਰ ਚੰਦ ਵਰਮਾ,** 194. **ਪੰਡਤ ਰਾਮ ਨਿਵਾਸ**

**ਸਦਰ ਬਾਜ਼ਾਰ**

195. **ਕਮਲ ਧੋਬੀ,** 196. **ਡੇਵਿਡ, ਧੋਬੀ ਦਾ ਪੁੱਤਰ,**

197. **ਵਿਨਾਇਕ ਪ੍ਰਵਾਰ** ਆਜ਼ਾਦਪੁਰ ਦਾ ਇੰਡਸਟਰੀਅਲ ਏਰੀਆ

198. ਫੈਕਟਰੀ ਦਾ ਮਾਲਕ **ਟੀ.ਐਸ. ਬੇਦੀ,** ਇਸ ਨੇ ਸਵੇਰ ਤੋਂ ਹੀ ਭੀੜ ਇਕੱਠੀ ਕਰ ਲਈ ਜੋਕਿ ਸ਼ਾਮ ਤੱਕ ਚੋਕੰਨੀ ਹੋ ਗਈ ਸੀ। ਇਸ ਦੀ ਆਪਣੀ ਫੈਕਟਰੀ ਤਾਂ ਬਚ ਗਈ। ਪਰ ਇਸ ਨੇ ਲਾਲ ਲਗਦੀ ਸਰਦਾਰ ਪਿਆਰਾ ਸਿੰਘ ਦੀ ਕਰਾਊਨ ਫੈਕਟਰੀ ਨੂੰ ਉਸੇ ਦਿਨ ਅੱਗ ਲਗਵਾ ਕੇ ਢੇਰ ਕਰਵਾ ਦਿੱਤਾ।

## ਅੰਤਕਾ 5

**ਦਿੱਲੀ ਪ੍ਰਬੰਧ ਹੇਠ ਲਿਖੇ ਸਾਹਇਤਾ ਅਤੇ ਸ਼ਰਨਾਰਥੀ ਕੇਂਦਰਾਂ ਨੂੰ ਮਾਨਤਾ ਦਿੰਦੀ ਹੈ:**

1. **ਗੌਰਮਿੰਟ ਮਾਡਲ ਸਕੂਲ ਨੰਬਰ ਇਕ ਅਤੇ 2, ਲੁਡਲੋ ਕੈਸਰਲ ਅਲੀਪੁਰ ਰੋਡ ਕੁਲ ਸ਼ਰਨਾਰਥੀ 400**

2. **ਗੌਰਮਿੰਟ ਹਾਇਰ ਸੈਕੰਡਰੀ ਸਕੂਲ (ਲੜਕਿਆਂ ਦਾ) ਸ਼ਿਆਮ ਲਾਲ**

**ਕਾਲਜਰ ਦੇ ਨਜ਼ਦੀਕ ਕੁਲ ਸ਼ਰਨਾਰਥੀ 8000**

**3. ਪੁਲਿਸ ਸਟੇਸ਼ਨ ਫਰਸ਼ ਬਾਜ਼ਾਰ ਕੁਲ ਸ਼ਰਨਾਰਥੀ** 2000

4. ਪੁਲਿਸ ਸਟੇਸ਼ਨ ਗਾਂਧੀ ਨਗਰ **ਕੁਲ ਸ਼ਰਨਾਰਥੀ 1000**

5. ਸੀਨੀਅਰ ਬੁਆਇਜ਼ ਸੈਕੰਡਰੀ ਸਕੂਲ, ਰਾਧੂ ਪੈਲੇਸ ਸਿਨਮਾ ਦੇ ਸਾਹਮਣੇ **ਕੁਲ ਸ਼ਰਨਾਰਥੀ 1200**

6. ਭਾਈ ਮੋਤਾ ਸਿੰਘ ਸਕੂਲ ਏ ਬਲਾਕ ਜਨਕਪੁਰੀ **ਕੁਲ ਸ਼ਰਨਾਰਥੀ 12000**

7. ਗੌਰਮਿੰਟ ਬੁਅਇਜ਼ ਹਾਇਰ ਸੈਕੰਡਰੀ ਸਕੂਲ ਰਾਨੀ ਬਾਗ **ਕੁਲ ਸ਼ਰਨਾਰਥੀ 3000**

8. ਗੌਰਮਿੰਟ ਗਰਲਜ਼ ਹਾਇਰ ਸੈਕੰਡਰੀ ਸਕੂਲ ਸ਼ਕਰਪੁਰ **ਕੁਲ ਸ਼ਰਨਾਰਥੀ 2000**

9. ਥਾਣਾ ਸਬਜ਼ੀ ਮੰਡੀ **ਕੁਲ ਸ਼ਰਨਾਰਥੀ 100**

10. ਥਾਣਾ ਸਦਰ ਬਾਜ਼ਾਰ **ਕੁਲ ਸ਼ਰਨਾਰਥੀ 100**

ਹੇਠਲੇ ਕੈਂਪ, ਜਿਹਨਾਂ ਨੂੰ ਦਿੱਲੀ ਪ੍ਰਬੰਧਕ ਮਾਨਤਾ ਨਹੀਂ ਦਿੰਦੀ :

1. ਬਾਲਾ ਸਾਹਿਬ ਗੁਰਦੁਆਰਾ **ਕੁਲ ਸ਼ਰਨਾਰਥੀ 5000**
2. ਨਾਨਕਸਰ ਆਸ਼ਰਮ **ਕੁਲ ਸ਼ਰਨਾਰਥੀ 3000**
3. ਦੁਗਰਾਪੁਰੀ ਗੁਰਦੁਆਰਾ **ਕੁਲ ਸ਼ਰਨਾਰਥੀ 2000**
4. ਜੋਤੀ ਨਗਰ ਗੁਰਦੁਆਰਾ **ਕੁਲ ਸ਼ਰਨਾਰਥੀ** ਪਤਾ ਨਹੀਂ
5. ਬਾਬਾ ਬੰਦਾ ਸਿੰਘ ਬਹਾਦਰ ਗੁਰਦੁਆਰਾ ਮਹਿਰੋਲੀ **ਕੁਲ ਸ਼ਰਨਾਰਥੀ 20**
6. ਤੇਲੀਵਾੜਾ ਗੁਰਦੁਆਰਾ, **ਕੁਲ ਸ਼ਰਨਾਰਥੀ – ਪਤਾ ਨਹੀਂ**
7. ਹਰੀ ਨਗਰ ਗੁਰਦੁਆਰਾ **ਕੁਲ ਸ਼ਰਨਾਰਥੀ** 5000
8. ਫਤਿਹ ਨਗਰ ਗੁਰਦੁਆਰਾ **ਕੁਲ ਸ਼ਰਨਾਰਥੀ** 500
9. ਏਅਰ ਫੋਰਸ ਸਟੇਸ਼ਨ ਗੁਰਦੁਆਰਾ **ਕੁਲ ਸ਼ਰਨਾਰਥੀ** – ਗਿਣਤੀ ਨਹੀਂ
10. ਸਦਰ ਬਜਾਰ ਗੁਰਦੁਆਰਾ **ਕੁਲ ਸ਼ਰਨਾਰਥੀ** – ਗਿਣਤੀ ਨਹੀਂ
11. ਗੁਰਦੁਆਰਾ ਸਿੰਘ ਸਭਾ ਜੰਗਪੁਰਾ(ਐਕ.) **ਕੁਲ ਸ਼ਰਨਾਰਥੀ** – ਗਿਣਤੀ ਨਹੀਂ

12. ਪੰਚ ਸ਼ੀਲ ਪਾਲਕ ਗੁਰਦੁਆਰਾ **ਕੁਲ ਸ਼ਰਨਾਰਥੀ** – ਗਿਣਤੀ ਨਹੀਂ

13. ਪੇਸ਼ਵਾਨੀ ਗੁਰਦੁਆਰਾ ਤਿਲਕ ਨਗਰ **ਕੁਲ ਸ਼ਰਨਾਰਥੀ** – 1800

14. ਪਾਂਡਾ ਨਗਰ ਗੁਰਦੁਆਰਾ **ਕੁਲ ਸ਼ਰਨਾਰਥੀ** – 1500

15. ਸੁਲਤਾਨ ਪੁਰੀ ਦਾ ਖੁੱਲਾ ਕੈਂਪ **ਕੁਲ ਸ਼ਰਨਾਰਥੀ** – 1000

16. ਵਿਨੋਦ ਨਗਰ ਇਲਾਕਾ ਪ੍ਰਤਾਪ ਗੰਜ **ਕੁਲ ਸ਼ਰਨਾਰਥੀ** – 128

17. ਹੰਸਰਾਜ ਮਾਡਲ ਸਕੂਲ ਕੈਂਪ ਕ੍ਰਿਸ਼ਨ ਨਗਰ **ਕੁਲ ਸ਼ਰਨਾਰਥੀ** – 126

18. ਕਲਿਆਣ ਪੁਰੀ ਬਲਾਕ-13, **ਕੁਲ ਸ਼ਰਨਾਰਥੀ** – 300

**ਦਿੱਲੀ ਤੋਂ ਬਾਹਰ**

19. ਸੰਭੂ ਦਿਆਲ ਕਾਲਜ ਗਾਜੀਆਬਾਦ **ਕੁਲ ਸ਼ਰਨਾਰਥੀ** – 250

20. ਸਿੰਘ ਸਭਾ ਗੁਰਦੁਆਰਾ ਗੁੜਗਾਉਂ **ਕੁਲ ਸ਼ਰਨਾਰਥੀ**– ਗਿਣਤੀ ਨਹੀਂ

---

**ਫਲਕ ਕੋ ਜ਼ਿੱਦ ਹੈ ਯਹੀ ਪੇ ਬਿਜਲੀਆਂ ਗਿਰਾਨੇ ਕੀ।**
**ਹਮੇਂ ਭੀ ਜ਼ਿੱਦ ਹੈ ਯਹੀ ਪੇ ਆਸ਼ੀਆਂ ਬਨਾਨੇ ਕੀ।**

**(ਇਕਬਾਲ)**